ੴ ਵਾਹਿਗੁਰੂ ਜੀ ਕੀ ਫ਼ਤਹਿ ।

# ਸੰਤ ਮੰਡਲ : ਇਤਿਹਾਸਕ ਅਤੇ ਗਿਆਨ - ਸ਼ਾਸ਼ਤ੍ਰੀ ਪਰਿਪੇਖ

ਲੇਖਕ
ਡਾ. ਬਲਕਾਰ ਸਿੰਘ
ਪ੍ਰੋਫੈਸਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਛਪਾਈ ਲਈ ਵਿਸ਼ੇਸ਼ ਸਹਿਯੋਗ

ਅਕਾਡਮੀ ਆਫ ਸਿੱਖ ਰਿਲੀਜਨ ਐਂਡ ਕਲਚਰ, ਪਟਿਆਲਾ ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ।

ਬਿਲੂ ਮਾਊਂਟ ਗੁਰਦੁਆਰਾ, ਰੀਡਿੰਗ (ਅਮਰੀਕਾ)
(ਸ. ਜਸ਼ਿੰਦਰ ਸਿੰਘ ਸਿੱਧੂ ਰਾਹੀਂ)

1998
ਗੁਰੂ ਨਾਨਕ ਦੇਵ ਮਿਸ਼ਨ ਟ੍ਰੈਕਟ ਨੰ: 477

ਗੁਰੂ ਨਾਨਕ ਦੇਵ ਮਿਸ਼ਨ, ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ
1 ਢਿੱਲੋਂ ਮਾਰਗ, ਭੁਪਿੰਦਰ ਨਗਰ, ਪਟਿਆਲਾ ।

ਭੇਟਾ : 9/-

# ਸੰਤ ਮੰਡਲ : ਇਤਿਹਾਸਕ ਤੇ ਗਿਆਨ - ਸ਼ਾਸ਼ਤ੍ਰੀ ਪਰਿਪੇਖ

ਸਿੱਖ ਧਰਮ ਚਿੰਤਨ ਵਿਚ ਸੰਤ ਸ਼ਬਦ ਨੂੰ ਉਸ ਤਰ੍ਹਾਂ ਕੋਈ ਮਾਨਤਾ ਪ੍ਰਾਪਤ ਨਹੀਂ ਹੈ, ਜਿਹੋ ਜਿਹੀ ਮਾਨਤਾ ਸਿੱਖ ਸਮਾਜ ਵਿਚ ਵਿਚਰਦੇ ਸੰਤਾਂ ਨੂੰ ਪ੍ਰਾਪਤ ਹੋ ਗਈ ਹੈ। ਸੰਤ ਮਾਡਲ ਜਾਂ ਸੰਤ ਸਮਾਜ ਇਸ ਵੇਲੇ ਸਿੱਖਾਂ ਵਿਚਕਾਰ ਵੱਖਰੀ ਸੰਸਥਾ ਹੋ ਗਏ ਹਨ। ਸਿੱਖੀ ਵਿਚ ਜੋ ਸੰਸਥਾਵਾਂ ਪ੍ਰਾਪਤ ਹਨ ਉਨ੍ਹਾਂ ਵਿਚ ਸੰਤ - ਸੰਸਥਾ ਦਾ ਅੱਜ ਵੀ ਨਾ ਹੀ ਸ੍ਰੋਤ ਸਾਹਿਤ ਵਿਚ ਅਤੇ ਨਾ ਹੀ ਗੌਣ ਸਾਹਿਤ ਵਿਚ ਜ਼ਿਕਰ ਹੋਇਆ ਪ੍ਰਾਪਤ ਹੈ। ਇਸ ਨਾਲ ਇਹ ਗੱਲ ਸਾਹਮਣੇ ਆ ਗਈ ਹੈ ਕਿ ਸੰਤ ਦਾ ਆਧੁਨਿਕ ਅਰਥ ਸਿੱਖੀ ਦੇ ਤਨਾਉ ਵਿਚ ਪ੍ਰਗਟ ਹੋ ਗਿਆ ਕਿਹਾ ਜਾਣਾ ਚਾਹੀਦਾ ਹੈ। ਇਸ ਬਾਰੇ ਵੱਖ ਵੱਖ ਲੇਖਕਾਂ ਨੇ ਜੋ ਵੀਚਾਰ ਪ੍ਰਗਟ ਕੀਤੇ ਹੋਏ ਹਨ, ਉਸ ਵਿਚੋਂ ਪਹਿਲਾ ਤਾਂ ਇਹੀ ਹੈ ਕਿ ਜੋ ਕੋਈ ਸਿੱਖੀ ਦੇ ਪਰਚਾਰ ਨੂੰ ਧੰਦਾ ਬਣਾ ਲੈਂਦਾ ਹੈ ਅਤੇ ਖਾਸ ਕਿਸਮ ਦਾ ਲਿਬਾਸ ਪਹਿਣ ਲੈਂਦਾ ਹੈ, ਉਹ ਆਪਣੇ ਆਪ ਨੂੰ ਸੰਤ ਅਖਵਾਉਣ ਦਾ ਅਧਿਕਾਰੀ ਸਮਝਣ ਲਗ ਜਾਂਦਾ ਹੈ। ਇਸ ਨਾਲ ਤਾਂ ਇਹ ਸਾਬਤ ਹੋ ਜਾਂਦਾ ਹੈ ਕਿ ਸਿੱਖੀ ਨੂੰ ਧੰਦਾ ਬਣਾਇਆ ਜਾ ਸਕਦਾ ਹੈ। ਸਿੱਧਾਂਤਕ ਪ੍ਰਸੰਗ ਵਿਚ ਇਹ ਗੱਲ ਠੀਕ ਨਹੀਂ ਹੈ ਕਿਉਂਕਿ ਗੁਰਮਤਿ ਦੀ ਸੋਝੀ ਨੂੰ ਵੇਚਣ ਦਾ ਅਧਿਕਾਰ ਸਿੱਖ ਨੂੰ ਉਸ ਤਰ੍ਹਾਂ ਨਹੀਂ ਦਿੱਤਾ ਗਿਆ, ਜਿਸ ਤਰ੍ਹਾਂ ਅੱਲ ਕਲ੍ਹ ਸਿੱਖ ਭਾਈਚਾਰੇ ਅੰਦਰ ਪ੍ਰਚਲਿਤ ਕਰ ਦਿੱਤਾ ਗਿਆ ਹੈ। ਸਿੱਖ ਪ੍ਰਸੰਗ ਵਿਚ ਵਿਦਿਆ ਨੂੰ ਦਾਨ ਪਰਵਾਨ ਕੀਤਾ ਗਿਆ ਹੈ ਅਤੇ ਇਸ ਤਰ੍ਹਾਂ ਵਿਦਿਆ ਭਾਵੇਂ ਉਹ ਕਿਸੇ ਤਰ੍ਹਾਂ ਵੀ ਪ੍ਰਾਪਤ ਕੀਤੀ ਹੋਵੇ, ਪਰਉਪਕਾਰ ਵਾਸਤੇ ਹੀ ਵਰਤੇ ਜਾਣ ਦੀ ਆਗਿਆ ਬਾਰੇ ਵੇਰਵੇ ਪ੍ਰਾਪਤ ਹਨ। ਵਿਦਿਆ ਨੂੰ ਵਿਚਾਰ ਦੇ ਮਾਧਿਅਮ ਨਾਲ ਪਰਉਪਕਾਰ ਵਾਸਤੇ ਹੀ ਵਰਤੇ ਜਾਣ ਦੀ ਆਗਿਆ ਹੈ। ਇਹੋ ਜਿਹੀ ਵਿਦਿਆ ਵਿਚ, ਨਾ ਹੀ ਡੇਰਿਆਂ ਰਾਹੀਂ ਦਿੱਤੀ ਜਾਂਦੀ ਵਿਦਿਆ ਨੂੰ ਸ਼ਾਮਲ ਮੰਨਿਆ ਜਾ ਸਕਦਾ ਹੈ ਅਤੇ ਨਾ ਹੀ ਪ੍ਰਾਇਮਰੀ ਵਿਦਿਆ ਦੇ ਵਰਤਮਾਨ ਵਿਚ ਹੋ ਚੁਕੇ ਵਪਾਰੀਕਰਣ ਨੂੰ ਕਿਸੇ ਤਰ੍ਹਾਂ ਵੀ ਪਰਉਪਕਾਰ ਪਰਵਾਨ ਕੀਤਾ ਜਾ ਸਕਦਾ ਹੈ। ਪਰ ਇਥੇ ਗੱਲ ਤਾਂ ਇਹ ਚਲ ਰਹੀ ਸੀ ਕਿ ਜਿਸ ਤਰ੍ਹਾਂ ਸੰਤਤਾਈ ਦਾ ਵਪਾਰੀਕਰਣ ਹੋ ਗਿਆ ਹੈ ਉਹ ਤਾਂ ਨਿਰਸੰਦੇਹ ਸਿੱਖ ਧਰਮ ਵਿਚ ਪ੍ਰਾਪਤ ਸੰਤਤਾਈ ਦੇ ਪ੍ਰਸੰਗ ਤੋਂ ਬਿਲਕੁਲ ਵੱਖਰਾ ਹੋ ਗਿਆ ਹੈ। ਲਿਆ ਜਾ ਰਿਹਾ ਵਿਸ਼ਾ ਇਹ ਮੰਗ ਕਰਦਾ ਹੈ ਕਿ ਸਭ ਤੋਂ ਪਹਿਲਾਂ ਧਰਮ ਨੂੰ ਦਰਪੇਸ਼ ਚੁਣੌਤੀਆਂ ਦਾ ਜ਼ਿਕਰ ਕਰ ਲਿਆ ਜਾਵੇ ਅਤੇ ਇਨ੍ਹਾਂ ਚੁਣੌਤੀਆਂ ਵਿਚ ਸੰਗਤੀ ਪ੍ਰਬੰਧ ਦੇ ਤਨਾਉ ਵਿਚ ਜੋ ਡੇਰੇਦਾਰੀ ਪ੍ਰਬੰਧ ਉਸਰ ਰਿਹਾ ਹੈ, ਉਸ ਦੇ ਇਤਿਹਾਸਕ ਅਤੇ ਗਿਆਨ - ਸ਼ਾਸ਼ਤ੍ਰੀ ਪਰਿਪੇਖ ਦਾ ਜ਼ਿਕਰ ਪਹਿਲਾਂ ਕਰ ਦਿੱਤਾ ਜਾਵੇ। ਇਸ ਨਾਲ ਹੀ ਦੂਜਾ

ਸਰੋਕਾਰ ਇਹ ਸਾਹਮਣੇ ਆ ਜਾਵੇਗਾ ਕਿ ਖ਼ਾਸ ਤਰ੍ਹਾਂ ਦਾ ਲਿਬਾਸ ਜੋ ਸ੍ਰੇਣੀ ਜਾਂ ਵਰਗ ਦਾ ਚਿੰਨ੍ਹ ਹੋ ਜਾਂਦਾ ਹੈ ਤਾਂ ਇਹ ਠੀਕ ਨਹੀਂ ਹੈ। ਸੰਤ ਮਾਡਲ ਜਾਂ ਸੰਤ ਸ੍ਰੇਣੀ ਦਾ ਇਹ ਦਾਹਵਾ ਹੈ ਕਿ ਧਰਮ ਦੀ ਅਸਲ ਪੂਰਤੀ ਉਸ ਹਾਲਤ ਵਿਚ ਹੀ ਹੋ ਸਕਦੀ ਹੈ, ਜਦੋਂ ਕੋਈ ਵਿਅਕਤੀ ਵਿਸ਼ੇਸ਼ ਧਾਰਮਿਕ ਗੂਹਜ ਨੂੰ ਪ੍ਰਗਟ ਵੀ ਕਰੇ ਅਤੇ ਆਮ ਆਦਮੀ ਦੀ ਧਾਰਮਿਕ ਸ਼ਰਧਾ ਨੂੰ ਥੰਮ੍ਹਕੇ ਵੀ ਰਖੇ। ਇਸ ਨਾਲ ਧਰਮ ਦੇ ਨਾਮ ਉਤੇ ਦੁਕਾਨ ਕਰ ਲੈਣ ਦੀਆਂ ਸੰਭਾਵਨਾਵਾਂ ਸਾਹਮਣੇ ਆ ਗਈਆਂ ਹਨ। ਇਸ ਗੱਲ ਨੂੰ ਇਸ ਤਰ੍ਹਾਂ ਵੀ ਸ਼ੁਰੂ ਕੀਤਾ ਜਾ ਸਕਦਾ ਹੈ ਕਿ ਧਰਮ ਅਜਿਹਾ ਸੱਚ ਹੋ ਗਿਆ ਹੈ, ਜੋ ਮਨੁੱਖ ਲਈ ਅਤਿ ਜ਼ਰੂਰੀ ਮੰਨਿਆ ਜਾ ਚੁੱਕਾ ਹੈ। ਪਰ ਮਨੁੱਖ ਦੀ ਇਸ ਕਮਜ਼ੋਰੀ ਦਾ ਲਾਹਾ ਲੈਣ ਜਾਂ ਸ਼ੋਸ਼ਣ ਕਰਨ ਦਾ ਅਧਿਕਾਰ ਕਿਸੇ ਵੀ ਮਨੁੱਖ ਨੂੰ ਨਹੀਂ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਮਨੁੱਖ ਨਾਲ ਸਬੰਧਤ ਸੰਸਕ੍ਰਿਤੀ ਜਾਂ ਸਭਿਆਚਾਰ ਦੀਆਂ ਜੜ੍ਹਾਂ ਕਿਸੇ ਨ ਕਿਸੇ ਰੂਪ ਵਿਚ ਧਰਮ ਨਾਲ ਜੁੜੀਆਂ ਹੋਈਆਂ ਹਨ। ਇਸ ਦੇ ਨਾਲ ਹੀ ਇਹ ਵਿਚਾਰ ਵੀ ਵਾਰ ਵਾਰ ਸਾਹਮਣੇ ਆਉਂਦਾ ਰਿਹਾ ਹੈ ਕਿ ਧਰਮ ਮਨੁੱਖ ਵਲੋਂ ਆਪੇ ਸਿਰਜਿਆ ਹੋਇਆ ਭਰਮ ਹੀ ਹੈ। ਇਸ ਧਾਰਨਾ ਨੂੰ ਮਾਰਕਸੀ ਸ਼ਬਦਾਵਲੀ ਵਿਚ "ਅਫੀਮ" ਵੀ ਆਖਿਆ ਗਿਆ ਹੈ। ਹੌਲੀ ਹੌਲੀ ਧਾਰਮਿਕ ਸੰਸਥਾਵਾਂ ਦਾ "ਮਾਰਕਸੀ ਮਾਡਲ" ਸਾਹਮਣੇ ਆ ਗਿਆ ਹੈ। ਇਸ ਦੇ ਨਾਲ ਨਾਲ ਵਿਚਾਰਵਾਨਾਂ ਵਿਚ ਇਹ ਖਿਆਲ ਵੀ ਕੰਮ ਕਰਦਾ ਰਿਹਾ ਹੈ ਕਿ ਧਰਮ, ਜੇ ਭਰਮ ਵੀ ਹੈ ਤਾਂ ਵੀ ਇਹ ਮਨੁੱਖ ਲਈ ਜ਼ਰੂਰੀ ਹੈ। ਇਕ ਵਿਚਾਰਵਾਨ ਨੇ ਇਥੋਂ ਤਕ ਆਖਿਆ ਹੋਇਆ ਹੈ ਕਿ ਧਰਮ ਦੀ ਗੈਰਹਾਜ਼ਰੀ ਵਿਚ ਮਨੁੱਖ ਦੇ ਸੁਭਾਅ ਵਿਚ ਜਿਹੋ ਜਿਹੇ ਜੰਗਲਾਂ ਦੇ ਉੱਗ ਆਉਣ ਦਾ ਖਤਰਾ ਹੋ ਸਕਦਾ ਹੈ, ਜਿਸ ਦੀ ਭਿਆਨਕਤਾ ਨੂੰ ਚਿਤਵਕੇ ਆਤਮਾ ਕੰਬ ਜਾਂਦੀ ਹੈ। ਕਾਰਣ ਇਹ ਹੈ ਕਿ ਇਨ੍ਹਾਂ ਜੰਗਲਾਂ ਵਿਚ ਭੈਅ, ਭਰਮ, ਸਾੜੇ ਅਤੇ ਲਾਲਚ ਰੂਪੀ ਜ਼ਹਿਰੀਲੇ ਜਾਨਵਰ ਪੈਦਾ ਹੋ ਜਾਣਗੇ ਅਤੇ ਇਨ੍ਹਾਂ ਦੇ ਡੰਗ ਤੋਂ ਬਚਣਾ ਮਨੁੱਖ ਲਈ ਮੁਸ਼ਕਲ ਹੋ ਜਾਵੇਗਾ। ਇਸ ਡਰਾਵੇ ਨੂੰ ਵਰਤਕੇ ਜੋ ਸੰਸਥਾਵਾਂ ਵਿਅਕਤੀ-ਮੂਲਕ ਤਰਜ ਉਤੇ ਪੈਦਾ ਹੋ ਗਈਆਂ ਹਨ ਉਨ੍ਹਾਂ ਨੂੰ ਹੀ ਇਥੇ ਸੰਤ ਮੰਡਲ ਆਖਿਆ ਜਾ ਰਿਹਾ ਹੈ। ਇਸ ਤੋਂ ਦੋ ਗੱਲਾਂ ਸਾਬਤ ਹੋਈਆਂ। ਪਹਿਲੀ ਇਹ ਕਿ ਸਾਰੀਆਂ ਮਾੜੀਆਂ ਗੱਲਾਂ ਧਰਮ ਲਈ ਚੁਣੌਤੀ ਹਨ। ਦੂਜੀ ਇਹ ਕਿ ਧਰਮ ਠੀਕ ਗੱਲਾਂ ਤੇ ਆਧਾਰਤ ਹੈ ਅਤੇ ਇਸ ਨੇ ਇਨ੍ਹਾਂ ਚੁਣੌਤੀਆਂ ਦਾ ਹੱਲ ਲਗਾਤਾਰ ਸਾਹਮਣੇ ਲਿਆਉਂਦੇ ਰਹਿਣਾ ਹੈ। ਇਸ ਦ੍ਰਿਸ਼ਟੀ ਤੋਂ ਇਥੇ ਪ੍ਰਗਟਾਏ ਜਾ ਰਹੇ ਪ੍ਰਸੰਗ ਨੂੰ ਦੋ ਵਿਸ਼ਿਆਂ ਵਿਚ ਵੰਡ ਲਿਆ ਗਿਆ ਹੈ। ਨੰਬਰ ਇਕ ਇਹ ਕਿ ਧਰਮ ਹੈ ਕੀ? ਨੰਬਰ ਦੋ ਇਹ ਕਿ ਇਸ ਵਾਸਤੇ ਚੁਣੌਤੀਆਂ ਕਿਹੜੀਆਂ ਹਨ?

ਧਰਮ ਦੇ ਘੇਰੇ ਵਿਚ ਪਰਮਾਤਮਾ ਦਾ ਪ੍ਰਗਟ ਅਤੇ ਅਪ੍ਰਗਟ ਰੂਪ, ਆਤਮਾ ਦਾ ਸੁਤੇ ਹੋਣਾ ਅਤੇ ਜਾਗਣਾ ਦੇ ਨਾਲ ਨਾਲ ਮਨੁੱਖ ਦੇ ਗੁਣਾਂ ਅਤੇ ਔਗੁਣਾਂ ਨੂੰ ਸ਼ਾਮਲ ਮੰਨਿਆ ਗਿਆ ਹੈ। ਇਸ ਲੰਮੇ ਚੌੜੇ ਖੇਤਰ ਨੂੰ ਸਮਝਣ ਦੇ ਯਤਨ ਕਰਨ ਵਾਲਿਆਂ ਨੇ ਮੰਨਿਆ

ਹੋਇਆ ਹੈ ਕਿ ਕਿਸੇ ਨਿਸ਼ਚਿਤ ਵਿਧੀ ਵਿਧਾਨ ਅਨੁਸਾਰ ਸਮਝ ਆਉਂਦਾ ਸੁਭਾਅ ਅਤੇ ਇਸ ਨਾਲ ਜੁੜਿਆ ਹੋਇਆ ਵਿਵਹਾਰ ਹੀ ਧਰਮ ਅਖਵਾਉਂਦਾ ਹੈ। ਕੋਈ ਇਨਸਾਨ ਜਾਂ ਪਦਾਰਥ ਜਿਸ ਸੁਭਾਅ ਦਾ ਮਾਲਕ ਹੈ, ਏਸੇ ਲਈ ਉਹੀ ਉਸਦਾ ਧਰਮ ਹੈ। ਇਨਸਾਨ ਦਾ ਸੁਭਾਅ ਜੇ ਨੇਕ ਤਾਂ ਧਰਮ ਨੇਕੀ ਹੋਇਆ ਅਤੇ ਜੇ ਸੁਭਾਅ ਬਦ ਹੈ ਤਾਂ ਧਰਮ ਬਦੀ ਹੋ ਜਾਂਦਾ ਹੈ। ਏਸੇ ਤਰ੍ਹਾਂ ਅੱਗ ਦਾ ਸੁਭਾਅ ਤਪਸ਼ ਹੈ ਤਾਂ ਅੱਗ ਦਾ ਧਰਮ ਸਾੜਨਾ ਹੋ ਗਿਆ। ਅਜਿਹਾ ਭਾਰਤੀ ਤੇ ਪੱਛਮੀ ਚਿੰਤਨ ਵਿਚ ਵਿਦਵਾਨ ਅਤੇ ਰਿਸ਼ੀ ਲੋਕ ਮੰਨਦੇ ਆਏ ਹਨ। ਸੋ ਧਰਮ ਦੇ ਇਕ ਅਰਥ ਉਸ ਕਾਰਜ ਤੋਂ ਹੋ ਜਾਂਦੇ ਹਨ, ਜਿਸ ਨੂੰ ਜ਼ਰੂਰ ਕੀਤਾ ਜਾਣਾ ਚਾਹੀਦਾ ਹੈ ਅਤੇ ਜਿਸ ਦੇ ਨ ਕਰਨ ਨਾਲ ਪਾਪ ਲਗਦਾ ਹੈ। ਇਸ ਹਾਲਤ ਵਿਚ ਅਗਿਆਨ ਨੂੰ ਅਧਰਮ ਪਰਵਾਨ ਕਰ ਲਿਆ ਗਿਆ ਹੈ। ਇਸ ਨਾਲ ਧਰਮ ਅਤੇ ਅਧਰਮ ਦੇ ਦੋ ਰੂਪਾਂ ਵਿਚ ਦੋ ਮਾਰਗ ਸਾਹਮਣੇ ਆ ਗਏ। ਧਰਮ ਵਾਸਤੇ ਪ੍ਰਥਮ ਚੁਣੌਤੀ ਇਸ ਤਰ੍ਹਾਂ ਅਧਰਮ ਹੋ ਗਿਆ ਹੈ। ਭਗਤ ਨਾਮ ਦੇਵ ਜੀ ਧਰਮ ਨੂੰ ਅਧਰਮ ਨਾਲੋਂ ਇਸ ਤਰ੍ਹਾਂ ਨਿਖੇੜਦੇ ਹਨ :

"ਜੋ ਨ ਭਜੰਤੇ ਨਾਰਾਇਣਾ ਤਿਨਕਾ ਮੈ ਨ ਕਰਉ ਦਰਸਨਾ ॥"

(ਪੰਨਾ 1163)

ਧਰਮ ਇਸ ਤਰ੍ਹਾਂ ਭਾਈ ਕਾਨ੍ਹ ਸਿੰਘ ਨਾਭਾ ਦੇ ਸ਼ਬਦਾਂ ਵਿਚ ਅਜਿਹਾ ਪਵਿਤਰ ਨਿਯਮ ਹੋ ਗਿਆ ਹੈ ਜੋ ਸੰਸਾਰ ਨੂੰ ਧਾਰਨ ਕਰਦਾ ਹੈ। ਏਸੇ ਨੂੰ ਸ਼ੁਭ ਕਰਮ ਵੀ ਪਰਵਾਨ ਕੀਤਾ ਗਿਆ ਹੈ। ਏਸੇ ਕਰਕੇ ਧਰਮ ਦੀ ਪ੍ਰਾਪਤੀ ਮਨੁੱਖ ਵਾਸਤੇ ਜ਼ਰੂਰੀ ਦਸੀ ਗਈ ਹੈ। ਸੋ ਇਹ ਵੀ ਕਿਹਾ ਜਾ ਸਕਦਾ ਹੈ ਕਿ ਧਰਮ ਅਨੇਕ ਅਰਥਾਂ ਵਿਚ ਵਰਤਿਆ ਜਾਣ ਵਾਲਾ ਸ਼ਬਦ ਵੀ ਹੈ, ਜਿਵੇਂ ਕਿ ਰਿਵਾਜ, ਫ਼ਰਜ਼, ਇਨਸਾਫ, ਸੁਭਾਅ ਅਤੇ ਜਜ਼ਬਾ ਆਦਿ। ਧਰਮ ਦੇ ਅੰਗਾਂ ਬਾਰੇ ਵਖ ਵਖ ਗਿਣਤੀਆਂ ਵਖ ਵਖ ਧਰਮਾਂ ਵਿਚ ਪ੍ਰਾਪਤ ਹਨ। ਬੁੱਧ ਧਰਮ ਵਿਚ ਇਸ ਨੂੰ ਅਸ਼ਟਾਂਗ ਮਾਰਗ ਦਸਿਆ ਗਿਆ ਹੈ। ਮਨੂੰ ਸਿਮਰਤੀ ਵਿਚ ਦਸਾਂ ਗੁਣਾਂ ਨੂੰ ਗਿਣਿਆਂ ਹੋਇਆ ਹੈ ਜੋ ਇਸ ਪ੍ਰਕਾਰ ਹਨ : ਧੀਰਜ, ਖਿਮਾ, ਮਨ ਵੱਸ ਕਰਨਾ, ਚੋਰੀ ਦਾ ਤਿਆਗ, ਪਵਿਤ੍ਰਤਾ, ਇੰਦਰੀ ਦਮਨ, ਨਿਰਮਲ ਬੁੱਧ, ਵਿਦਿਆ ਅਭਿਆਸ, ਸੱਚ ਦੀ ਪ੍ਰਾਪਤੀ ਅਤੇ ਕ੍ਰੋਧ ਦਾ ਤਿਆਗ ਆਦਿ। ਸਿੱਖ ਧਰਮ ਨੂੰ ਤਿੰਨ ਪੱਖੀ ਮੰਨਿਆ ਗਿਆ ਹੈ। ਕਿਰਤ ਕਰਨੀ, ਨਾਮ ਜਪਣਾ ਅਤੇ ਵੰਡ ਛਕਣਾ। ਇਸੇ ਨੂੰ ਨਾਮ, ਦਾਨ ਅਤੇ ਇਸ਼ਨਾਨ ਵੀ ਕਿਹਾ ਹੋਇਆ ਹੈ। ਇਸ ਤਰ੍ਹਾਂ ਧਰਮ ਦੀ ਇਕ ਚੁਣੌਤੀ ਧਰਮ ਦਾ ਅਤੇ ਧਰਮ ਦੇ ਅੰਗਾਂ ਦਾ ਗਿਆਨ ਵੀ ਹੈ। ਧਰਮ ਦੇ ਅੰਗਾਂ ਦਾ ਗਿਆਨ ਧਾਰਮਿਕ ਹਉਮੈ ਵੀ ਪੈਦਾ ਕਰ ਸਕਦਾ ਹੈ ਅਤੇ ਇਨ੍ਹਾਂ ਅੰਗਾਂ ਬਾਰੇ ਅਗਿਆਨੀ ਧਰਮ ਤੋਂ ਦੂਰ ਜਾ ਸਕਦਾ ਹੈ। ਸੋ ਸਪਸ਼ਟ ਹੋਇਆ ਹੈ ਕਿ ਦੋਹਾਂ ਹਾਲਤਾਂ ਵਿਚ ਹੀ ਚੁਣੌਤੀ ਸਾਹਮਣੇ ਹੈ। ਇਸ ਚੁਣੌਤੀ ਨਾਲ ਚਲਾਕ ਲੋਕ ਭੋਲੇ ਭਾਲੇ ਇਨਸਾਨਾਂ ਦਾ ਸ਼ੋਸ਼ਣ ਕਰਦੇ ਵੇਖੇ ਜਾ ਸਕਦੇ ਹਨ।

ਇਸ ਸ਼ੋਸ਼ਣ ਦੀਆਂ ਉਦਾਹਰਣਾਂ ਜਿੰਨੀਆਂ ਸੰਤਾਂ ਸਾਧਾਂ ਦੇ ਡੇਰਿਆਂ ਤੇ ਮਿਲਦੀਆਂ ਹਨ ਉਹ ਹੋਰ ਕਿਤੇ ਸ਼ਾਇਦ ਹੀ ਨਜ਼ਰ ਆਉਂਦੀਆਂ ਹੋਣ। ਸੋ ਧਾਰਮਿਕ ਹਉਮੈ ਅਤੇ ਧਾਰਮਿਕ ਧੰਦਾ ਧਰਮ ਵਾਸਤੇ ਰੁਕਾਵਟਾਂ ਪੈਦਾ ਕਰਦੇ ਹਨ।

ਸੋ ਸਪਸ਼ਟ ਹੋਇਆ ਕਿ ਧਰਮ ਇਕ ਧਾਰਨਯੋਗ ਨਿਯਮ ਹੈ ਅਤੇ ਇਸ ਨੂੰ ਸਰੀਰਕ ਜਾਮੇ ਵਿਚ ਵਧੇਰੇ ਸਫਲਤਾ ਸਹਿਤ ਧਾਰਨ ਕੀਤਾ ਜਾ ਸਕਦਾ ਹੈ। ਇਸ ਤਰ੍ਹਾਂ ਮਨੁੱਖ ਨੂੰ ਹਰ ਕਿਸਮ ਦੇ ਵਿਕਾਸ ਵਲ ਲੈ ਜਾਣ ਵਾਲਾ ਕਲਿਆਣਕਾਰੀ ਕਰਮ ਹੀ ਧਰਮ ਪਰਵਾਨ ਕੀਤਾ ਗਿਆ ਹੈ। ਧਰਮ ਵਿਚ ਔਗੁਣਾਂ ਦੀ ਚੁਣੌਤੀ ਕਾਇਮ ਰਹਿੰਦੀ ਹੈ ਅਤੇ ਗੁਣਾਂ ਨੂੰ ਧਾਰਨ ਨਾਲ ਇਹ ਚੁਣੌਤੀ ਖਤਮ ਵੀ ਹੋ ਸਕਦੀ ਹੈ। ਕਿਹਾ ਜਾ ਸਕਦਾ ਹੈ ਕਿ ਧਰਮ, ਮਨੁੱਖ ਦਾ ਸਮਾਜ ਪ੍ਰਤੀ ਅਤੇ ਆਪਣੇ ਸਿਰਜਣਹਾਰ ਪ੍ਰਤੀ ਕਰਤੱਵ ਹੈ ਅਤੇ ਇਸ ਕਰਤੱਵ ਪ੍ਰਤੀ ਚੇਤਨਾ ਵੀ ਧਰਮ ਦਾ ਹੀ ਹਿੱਸਾ ਹੈ। ਧਰਮ ਨੂੰ ਸੁਭਾਅ ਵਿਚੋਂ ਪੈਦਾ ਹੋਣਾ ਚਾਹੀਦਾ ਹੈ ਅਜਿਹਾ ਸਿੱਖ ਧਰਮ ਨੇ ਮੰਨਿਆ ਹੋਇਆ ਹੈ। ਜਿਹੜੀ ਗੱਲ ਸੁਭਾਵਕ ਨਹੀਂ ਹੁੰਦੀ, ਉਹ ਧਰਮ ਵਾਸਤੇ ਚੁਣੌਤੀ ਬਣ ਸਕਦੀ ਹੈ। ਇਸ ਨਾਲ ਧਰਮ ਦੀਆਂ ਦੋ ਕਿਸਮਾਂ ਸਾਹਮਣੇ ਆ ਗਈਆਂ ਹਨ। 1. ਸੁਭਾਵਕ, 2. ਗ੍ਰਿਹੀਤ (ਗ੍ਰਹਿਣ ਕੀਤਾ ਹੋਇਆ)। ਸੁਭਾਵਕ ਧਰਮ ਉਹ ਹੈ ਜੋ ਸਾਰੇ ਪਦਾਰਥਾਂ ਵਿਚ ਪਹਿਲਾਂ ਹੀ ਮੌਜੂਦ ਹੁੰਦਾ ਹੈ ਅਤੇ ਇਸ ਵਾਸਤੇ ਮਨੁੱਖੀ ਜਾਮਾ ਜ਼ਰੂਰੀ ਨਹੀਂ ਹੈ। ਜਿਵੇਂ ਜਲ ਦਾ ਧਰਮ ਸ਼ੀਤਲਤਾ ਅਤੇ ਅਗਨੀ ਦਾ ਧਰਮ ਤਪਸ਼ ਹੈ। ਇਸ ਦਾ ਵਰਨਣ ਪਹਿਲਾਂ ਕੀਤਾ ਜਾ ਚੁੱਕਾ ਹੈ। ਗ੍ਰਿਹੀਤ ਧਰਮ ਅਪਨਾਇਆ ਜਾਂਦਾ ਹੈ ਜਾਂ ਧਾਰਨ ਕੀਤਾ ਜਾਂਦਾ ਹੈ ਜਿਵੇਂ ਕਿ ਇਸਦੇ ਅਰਥਾਂ ਤੋਂ ਸਪਸ਼ਟ ਹੈ। ਵਿਦਿਆਰਥੀ ਅਤੇ ਜਗਿਆਸੂ ਦਾ ਧਰਮ ਗ੍ਰਿਹੀਤ ਹੈ। ਜਿਥੇ ਸੁਭਾਵਕ ਧਰਮ ਵਾਸਤੇ ਚੁਣੌਤੀਆਂ ਘਟ ਹਨ ਉਥੇ ਗ੍ਰਿਹੀਤ ਧਰਮ ਵਾਸਤੇ ਚੁਣੌਤੀਆਂ ਹੀ ਚੁਣੌਤੀਆਂ ਹਨ। ਵਿਦਿਆਰਥੀ ਦੇ ਵਕਤੀ ਹਿੱਤ ਜਾਂ ਸਹੂਲਤਾਂ ਵਿਦਿਆਰਥੀ ਦੇ ਧਰਮ ਵਾਸਤੇ ਮੁਢਲੀ ਚੁਣੌਤੀ ਹਨ। ਪ੍ਰਸਿਧ ਵਿਦਵਾਨ ਮੈਕਸਮੂਲਰ ਨੇ ਧਰਮ ਨੂੰ ਚਾਰ ਤਰ੍ਹਾਂ ਦਾ ਪਰਵਾਨ ਕੀਤਾ ਹੋਇਆ ਹੈ : 1. ਕੁਦਰਤੀ ਧਰਮ 2. ਵਿਗਿਆਨਕ ਧਰਮ 3. ਮਾਨਵ ਧਰਮ ਅਤੇ 4. ਮਨੋਵਿਗਿਆਨਕ ਧਰਮ। ਸੋ ਮੈਕਸਮੂਲਰ ਨੇ ਗ੍ਰਿਹੀਤ ਧਰਮਾਂ ਨੂੰ ਤਿੰਨ ਤਰ੍ਹਾਂ ਦੇ ਪਰਵਾਨ ਕਰ ਲਿਆ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਮਨੁੱਖ ਦੀ ਮੂਲ ਯੋਗਤਾ ਧਰਮ ਨੂੰ ਪਰਵਾਨ ਕਰਦਿਆਂ ਕਿਹਾ ਹੋਇਆ ਹੈ ਕਿ ਈਰਖਾ ਅਤੇ ਗੁੱਸੇ ਤੋਂ ਮੁਕਤ ਹੋ ਕੇ, ਇਕ ਪਿਤਾ ਦੀ ਸੰਤਾਨ ਸਾਰੀ ਮਾਨਵਜਾਤੀ ਨੂੰ ਪਰਵਾਨ ਕਰਕੇ, ਸਭ ਦਾ ਭਲਾ ਚਿਤਵਕੇ ਜਾਂ ਲੋਚਕੇ, ਆਤਮਿਕ ਉੱਨਤੀ ਦੇ ਨਾਲ ਨਾਲ ਪਰਉਪਕਾਰੀ ਅਤੇ ਸਦਾਚਾਰੀ ਹੋ ਕੇ ਹੀ ਧਰਮੀ ਹੋਇਆ ਜਾ ਸਕਦਾ ਹੈ। ਅਜਿਹੇ ਧਰਮ ਨੂੰ ਬਾਣੀ ਵਿਚ ਨਿਰਮਲ ਕਰਮਾਂ ਦਾ ਸ੍ਰੋਤ ਤੇ ਪ੍ਰੇਰਨਾ ਦਸਿਆ ਗਿਆ ਹੈ। ਸਿੱਖ ਧਰਮ ਵਿਚ ਇਸ ਧਾਰਮਿਕ ਪ੍ਰਸੰਗ ਨੂੰ ਕੇਂਦਰੀਅਤਾ ਪ੍ਰਾਪਤ ਹੈ। ਇਸ ਦਾ ਸਮਰਥਨ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ

ਇਸ ਪ੍ਰਕਾਰ ਹੋ ਗਿਆ ਹੈ :

ਸਰਬ ਧਰਮ ਮਹਿ ਸ੍ਰੇਸਟ ਧਰਮੁ ।
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥ (ਸੁਖਮਨੀ, ਪੰਨਾ 266)

ਇਸ ਨਾਲ ਇਹ ਤੱਥ ਤਹਿ ਹੋ ਜਾਂਦਾ ਹੈ ਕਿ ਵਿਅਕਤੀ ਵਲੋਂ ਗੁਪਤ ਮੰਤਰ ਰਾਹੀਂ ਦਿੱਤਾ ਹੋਇਆ ਧਰਮ ਇਸ ਕੋਟੀ ਵਿਚ ਨਹੀਂ ਆਉਂਦਾ । ਇਸ ਨਾਲ ਇਹ ਤੱਤ ਕੱਢਿਆ ਜਾ ਸਕਦਾ ਹੈ ਕਿ ਭਰਮ ਮੂਲਕ ਕਰਮ, ਧਰਮ ਵਾਸਤੇ ਚੁਣੌਤੀ ਹੋ ਜਾਂਦੇ ਹਨ । ਗੁਰੂ ਚਿੰਤਨ ਵਿਚ ਉਹ ਆਧਾਰ ਪ੍ਰਾਪਤ ਹਨ, ਜਿਨ੍ਹਾਂ ਦੀ ਸਹਾਇਤਾ ਨਾਲ ਵਿਸ਼ਵਾਸ ਅਤੇ ਅੰਧ-ਵਿਸ਼ਵਾਸ ਵਿਚ ਫਰਕ ਕਰਣ ਦਾ ਬਿਬੇਕ ਸਿੱਖ ਧਰਮ ਦਾ ਮੂਲ ਸਰੋਕਾਰ ਹੋ ਗਿਆ ਹੈ । ਇਸ ਦੇ ਬਾਵਜੂਦ ਇਹ ਵੀ ਠੀਕ ਹੈ ਕਿ ਧਰਮ ਤਾਂ ਵਿਸ਼ਵਾਸ ਦੇ ਆਸਰੇ ਫਲਦਾ ਫੁਲਦਾ ਹੈ । ਵਿਸ਼ਵਾਸ ਤੋਂ ਤੋੜਣ ਵਾਲੀਆਂ ਸਾਰੀਆਂ ਗੱਲਾਂ ਧਰਮ ਦੇ ਰਾਹ ਦੇ ਰੋੜੇ ਹਨ । ਇਕ ਅਕਾਲਪੁਰਖ ਵਿਚ ਵਿਸ਼ਵਾਸ ਕਰਨ ਵਾਲਾ ਜੇ ਟੂਣੇ ਟਾਮਣਾਂ ਜਾਂ ਕਿਸੇ ਵਿਅਕਤੀ ਵਲੋਂ ਸੰਭਵ ਕਰਾਮਾਤੀ ਵਰਤਾਰੇ ਵਿਚ ਭਰਮਿਆ ਫਿਰੇ ਤਾਂ ਉਸ ਨੂੰ ਧਰਮੀ ਨਹੀਂ ਧਰਮ ਦਾ ਵਿਉਪਾਰੀ ਸਮਝਣਾ ਚਾਹੀਦਾ ਹੈ । ਇਸ ਹਾਲਤ ਵਿਚ ਗੁਰੂ ਜੀ ਵਲੋਂ ਧਰਮ ਦੀ ਇਸ ਵਿਆਖਿਆ ਨਾਲ ਸਿਧਿਆਂ ਜੁੜਣ ਦੀ ਲੋੜ ਪੈਂਦੀ ਹੈ :

ਤਜਿ ਸਭਿ ਭਰਮ ਭਜਿਓ ਪਾਰਬ੍ਰਹਮ ॥
ਕਹੁ ਨਾਨਕ ਅਟਲ ਇਹੁ ਧਰਮੁ ॥ (ਮ. 5, ਪੰਨਾ 196)

ਸੋ ਸਪਸ਼ਟ ਹੋਇਆ ਕਿ ਧਰਮ ਦਾ ਆਧਾਰ ਮਨੁੱਖ ਦੇ ਆਪਣੇ ਕਰਮ ਹਨ । ਕੀਤੇ ਹੋਏ ਕਰਮਾਂ ਨੇ ਹੀ ਮਨੁੱਖ ਦਾ ਧਰਮ ਨਿਰਧਾਰਤ ਕਰਨਾ ਹੈ । ਕਰਮ ਹੀ ਮਨੁੱਖ ਦਾ ਸਮਾਜਕ ਸਨਮਾਨ ਸਥਾਪਤ ਕਰਦੇ ਹਨ । ਮੰਦੇ ਕਰਮਾਂ ਨੂੰ ਇਥੇ ਧਰਮ ਨਹੀਂ ਮੰਨਿਆ ਜਾ ਰਿਹਾ ਕਿਉਂਕਿ ਮੰਦੇ ਕਰਮ ਤਾਂ ਅਧਰਮ ਦਾ ਆਧਾਰ ਬਣਦੇ ਹਨ । ਗੱਲ ਧਰਮ ਦੀ ਹੋ ਰਹੀ ਹੈ । ਸੁਭ ਕਰਮ ਹੀ ਧਰਮ ਦਾ ਆਧਾਰ ਪਰਵਾਨ ਕੀਤੇ ਗਏ ਹਨ । ਗੁਰੂ ਜੀ ਦਾ ਹੁਕਮ ਇਹ ਹੈ :

ਕਰਮ ਪੇਡੁ ਸਾਖਾ ਹਰੀ, ਧਰਮੁ ਫੁਲ ਫਲੁ ਗਿਆਨ ॥
(ਮ. ੧, ਪੰਨਾ 1168)

ਕਰਮਾਂ ਦਾ ਇਹ ਮਾਨਵੀ ਪ੍ਰਸੰਗ ਵੀ ਡੇਰੇਦਾਰਾਂ ਨੇ ਦੇਹਧਾਰੀ ਉਤਮਤਾ ਦੇ ਹੱਕ ਵਿਚ ਬਹੁਤ ਵਰਤਿਆ ਹੈ । ਗੁਰਬਾਣੀ ਵਿਚ ਸਪਸ਼ਟ ਪ੍ਰਸੰਗ ਪ੍ਰਾਪਤ ਹਨ, ਜਿਨ੍ਹਾਂ ਨਾਲ ਇਹ ਸਥਾਪਤ ਕੀਤਾ ਜਾ ਸਕਦਾ ਹੈ ਕਿ ਕਰਮਾਂ ਲਈ ਪ੍ਰੇਰਨਾ ਅਤੇ ਨਿਰਦੇਸ਼ਨ ਸ਼ਬਦ ਗੁਰੂ ਤੋਂ ਪ੍ਰਾਪਤ ਕਰਨਾ ਹੈ, ਨ ਕਿ ਕਿਸੇ ਵਿਅਕਤੀ ਵਿਸ਼ੇਸ਼ ਤੋਂ । ਏਸੇ ਲਈ ਇਹ ਕਿਹਾ ਜਾ ਸਕਦਾ ਹੈ ਕਿ ਗੁਰਬਾਣੀ ਵਿਚ ਧਰਮ ਨੂੰ ਸੰਤਾਂ ਦਾ ਮਾਰਗ ਅਵੱਸ਼ ਦਸਿਆ ਹੋਇਆ ਹੈ । ਇਹ ਵੀ ਖਦਸ਼ਾ ਪ੍ਰਗਟ ਕੀਤਾ ਜਾਂਦਾ ਹੈ ਕਿ ਧਰਮ ਨੂੰ ਬਹੁਤ ਘੱਟ ਲੋਕ ਪ੍ਰਾਪਤ

ਕਰ ਸਕਦੇ ਹਨ। ਸਵਾ ਲਖ ਦਾ ਸੰਕਲਪ ਧਰਮ ਵਿਚ ਇਥੋਂ ਹੀ ਨਿਕਲਿਆ ਮੰਨਿਆ ਜਾ ਸਕਦਾ ਹੈ। ਸੱਚ ਤੇ ਖੜਾ ਇਕ ਬੰਦਾ ਲਖ ਝੂਠਿਆਂ ਨਾਲੋਂ ਤਕੜਾ ਤਸੱਵਰ ਕੀਤਾ ਹੋਇਆ ਹੈ। ਇਹ ਇਕੱਲਾ ਧਰਮ ਦਾ ਮੁਦਈ, ਭਾਵੇਂ ਵਿਰਲਾ ਹੀ ਹੁੰਦਾ ਹੈ ਪਰ ਨਿਰਸੰਦੇਹ ਵਡਭਾਗੀ ਹੁੰਦਾ ਹੈ ਕਿਉਂਕਿ ਮੂਲ ਸੱਚ ਦੇ ਪ੍ਰਕਾਸ਼ਨ ਦੀ ਜੁੰਮੇਵਾਰੀ ਨਿਭਾ ਰਿਹਾ ਹੁੰਦਾ ਹੈ :

ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ ॥

(ਮ. 5, ਪੰਨਾ 622)

ਇਸ ਨਾਲ ਬਾਣਾਧਾਰੀ ਸੰਤ ਸੰਸਥਾ ਦੀ ਪੁਸ਼ਟੀ ਨਹੀਂ ਹੁੰਦੀ ਕਿਉਂਕਿ ਵਿਅਕਤੀ ਪ੍ਰਧਾਨ ਸੰਸਥਾ ਨੂੰ ਸਿੱਖ ਸੰਸਥਾ ਪਰਵਾਨ ਨਹੀਂ ਕੀਤਾ ਜਾ ਸਕਦਾ।

ਧਰਮ ਉਹੀ ਹੈ, ਜਿਹੜਾ ਸੱਚਾ ਹੈ ਅਤੇ ਜਿਹੜਾ ਸਦਾ ਵਾਸਤੇ ਹੈ। ਅਜਿਹੇ ਧਰਮ ਨੂੰ ਇਕ ਚੁਣੌਤੀ ਹੱਦਾਂ ਵਿਚ ਬੰਨ੍ਹਣ ਦੀ ਵੀ ਰਹਿੰਦੀ ਹੈ ਕਿਉਂਕਿ ਧਰਮ ਨੂੰ ਸੰਕੀਰਣ ਕਰਨ ਦੀ ਆਗਿਆ ਸਿੱਖੀ ਵਿਚ ਪ੍ਰਾਪਤ ਨਹੀਂ ਹੈ। ਜੇ ਧਰਮ ਇਕੱਲਿਆਂ ਸਿੱਖਾਂ ਵਾਸਤੇ ਵੀ ਹੈ ਤਾਂ ਵੀ ਸੱਚ ਨੂੰ ਨਾਲ ਲੈ ਕੇ ਚਲਣ ਵਾਸਤੇ ਹੀ ਹੈ। ਧਰਮ ਦਾ ਇਹ ਪ੍ਰਸੰਗ ਤ੍ਰੈਕਾਲੀ ਸੱਚ ਹੋਣ ਦਾ ਪ੍ਰਸੰਗ ਹੈ ਅਤੇ ਇਸਨੂੰ ਨ ਹੀ ਵਕਤੀ ਅਤੇ ਨ ਹੀ ਹੱਦਾਂ ਅੰਦਰ ਪਰਵਾਨ ਕੀਤਾ ਜਾ ਸਕਦਾ ਹੈ :

ਏਕੋ ਧਰਮੁ ਦ੍ਰਿੜੈ ਸਚੁ ਕੋਈ ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ ॥

(ਮ. ੧ ਪੰਨਾ 1188)

ਸੋ ਧਰਮ ਵਾਸਤੇ ਝੂਠ ਪਾਪ ਹੈ ਅਤੇ ਲੋਭ ਚੁਣੌਤੀਆਂ ਹਨ। ਏਸੇ ਲਈ ਗਿਆਨ ਅਤੇ ਖਿਮਾਂ ਧਰਮ ਦੀਆ ਪ੍ਰਾਪਤੀਆਂ ਮੰਨੀਆਂ ਗਈਆਂ ਹਨ। ਚੁਣੌਤੀਆਂ ਨੂੰ ਮਨੁੱਖ ਭੱਜ ਭੱਜ ਕੇ ਫੜਦਾ ਅਤੇ ਸੰਭਾਲਦਾ ਹੈ ਪਰੰਤੂ ਅਸਲ ਅਤੇ ਲੋੜੀਂਦੀਆਂ ਪ੍ਰਾਪਤੀਆਂ ਵਲੋਂ ਅਵੇਸਲਾ ਹੋਇਆ ਰਹਿੰਦਾ ਹੈ। ਚੁਣੌਤੀਆਂ ਮਨੁੱਖ ਦੇ ਸੁਭਾ ਦੇ ਵਧੇਰੇ ਨੇੜੇ ਹਨ। ਚੁਣੌਤੀਆਂ ਹੀ ਮਾਇਆ ਹਨ ਅਤੇ ਮਾਇਆ ਦੇ ਭਰਮ ਜਾਲ ਵਿਚ ਮਨੁੱਖ ਸੌਖਿਆਂ ਹੀ ਫਸ ਜਾਂਦਾ ਹੈ। ਇਸ ਹਾਲਤ ਨੂੰ ਭਗਤ ਕਬੀਰ ਜੀ ਬਹੁਤ ਖੂਬਸੂਰਤ ਢੰਗ ਨਾਲ ਬਿਆਨ ਕਰਦੇ ਹਨ :

ਕਬੀਰਾ ਜਹਾ ਗਿਆਨੁ ਤਹ ਧਰਮੁ ਹੈ, ਜਹਾ ਝੂਠੁ ਤਹ ਪਾਪੁ ॥
ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥

(ਕਬੀਰ, ਪੰਨਾ 1372)

ਧਰਮ ਬਾਰੇ ਗੱਲ ਕਰਦਿਆਂ ਪੰਚਮ ਪਾਤਸ਼ਾਹ ਹਜ਼ੂਰ ਦਸਦੇ ਹਨ ਕਿ ਅਧਰਮ ਨੂੰ ਛਡਣ ਨਾਲ ਹੀ ਧਰਮ ਪ੍ਰਾਪਤ ਹੁੰਦਾ ਹੈ। ਸੋ ਤਜਣਾ ਕੀ ਹੈ ਅਤੇ ਦ੍ਰਿੜ੍ਹ ਕੀ ਕਰਨਾ ਹੈ, ਇਸ ਗੱਲ ਵਾਸਤੇ ਲੋੜੀਂਦਾ ਬਿਬੇਕ ਹੀ ਮਨੁੱਖ ਦਾ ਧਰਮ ਮੰਨਿਆ ਗਿਆ ਹੈ। ਠੀਕ ਤੇ

ਗਲਤ ਵਿਚ ਪਛਾਣ ਦਾ ਬਿਬੇਕ ਹੀ ਧਰਮ ਨੂੰ ਦਰਪੇਸ਼ ਚੁਣੌਤੀਆਂ ਬਾਰੇ ਚੇਤੰਨ ਕਰ ਸਕਦਾ ਹੈ, ਅਤੇ ਇਸ ਤੋਂ ਬਚਣ ਦਾ ਰਾਹ ਸੁਝਾ ਸਕਦਾ ਹੈ। ਗੁਰਬਾਣੀ ਵਿਚ ਮਾਰਗ ਦਰਸ਼ਨ ਇਸ ਤਰ੍ਹਾਂ ਕੀਤਾ ਹੋਇਆ ਹੈ :

ਨਹ ਬਿਲੰਬ ਧਰਮੰ ਬਿਲੰਬ ਪਾਪੰ ॥ ਦ੍ਰਿੜੰਤ ਨਾਮੰ ਤਜੰਤ ਲੋਭੰ ॥
ਸਰਣਿ ਸੰਤੰ ਕਿਲਬਿਖ ਨਾਸੰ ॥ ਪ੍ਰਾਪਤੰ ਧਰਮ ਲਖਿਯਣ ॥
ਮ. 5, ਪੰਨਾ 1354)

ਇਥੇ ਸੰਤ ਜਿਸ ਦੀ ਸਰਣ ਦੀ ਗੱਲ ਕੀਤੀ ਗਈ ਹੈ. ਕਿਸੇ ਵੀ ਵਿਅਕਤੀਗਤ ਉਤਮਤਾ ਨਾਲ ਜੁੜਿਆ ਹੋਇਆ ਡੇਰੇਦਾਰ ਨਹੀਂ ਹੈ। ਸੋ ਇਹ ਤਾਂ ਹੋਇਆ ਧਰਮ, ਧਰਮ ਦੀ ਵਿਆਖਿਆ ਅਤੇ ਧਰਮ ਨਾਲ ਪੈਦਾ ਹੋਣ ਵਾਲੀਆਂ ਚੁਣੌਤੀਆਂ ਦੀ ਸੰਭਾਵਨਾ ਜਿਹੜੀ ਸੰਤ ਸੰਸਥਾ ਦੇ ਸਿੱਖ ਪ੍ਰਸੰਗ ਨਾਲ ਪੈਦਾ ਹੋ ਗਈ ਹੈ। ਅਗੇ ਧਰਮ ਨੂੰ ਜਿਨ੍ਹਾਂ ਚਾਰ ਚੁਫੇਰੇ ਖਿਲਰੀਆਂ ਹੋਰ ਚੁਣੌਤੀਆਂ ਨਾਲ ਜੂਝਣਾ ਪੈਂਦਾ ਹੈ ਉਨ੍ਹਾਂ ਦਾ ਜ਼ਿਕਰ ਕਰਣ ਨਾਲ ਇਹ ਤੱਥ ਸਾਹਮਣੇ ਆ ਜਾਵੇਗਾ ਕਿ ਵਿਅਕਤੀ ਪ੍ਰਧਾਨ ਧਰਮ ਦੀ ਥਾਂ ਸ਼ਬਦ ਮੂਲਕ ਧਰਮ ਦੀ ਵਿਲੱਖਣ ਸਥਾਪਨਾ ਹੀ ਸਿੱਖ ਗੁਰੂ ਸਾਹਿਬਾਨ ਵਲੋਂ ਕੀਤੀ ਜਾ ਰਹੀ ਸੀ। ਚੁਣੌਤੀਆਂ ਤਾਂ ਧਰਮ ਨਾਲ ਜੁੜੇ ਹੋਏ ਵਿਅਕਤੀ ਲਈ ਹਨ ਅਤੇ ਇਨ੍ਹਾਂ ਦਾ ਵਰਨਣ ਕਰਣਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਧਰਮ ਨੂੰ ਦਰਪੇਸ਼ ਚੁਣੌਤੀਆਂ ਵਿਚ ਸਭ ਤੋਂ ਮਹੱਤਵਪੂਰਨ ਸਥਾਨ ਸਮੇਂ ਦੇ ਸਿਆਸੀ ਢਾਂਚੇ ਨੂੰ ਪ੍ਰਾਪਤ ਹੁੰਦੀ ਹੈ। ਨੰਬਰ ਦੋ ਤੇ ਵਿਦਿਅਕ ਢਾਂਚੇ ਵਲੋਂ ਪੈਦਾ ਕੀਤੀਆਂ ਗਈਆਂ ਚੁਣੌਤੀਆਂ ਦਾ ਸਾਹਮਣਾ ਵੀ ਧਰਮ ਨੂੰ ਹੀ ਕਰਨਾ ਪੈਂਦਾ ਹੈ। ਤੀਜਾ ਪੱਖ ਧਰਮ ਦੀ ਉਸ ਸਥਿਤੀ ਨੂੰ ਪਰਵਾਨ ਕੀਤਾ ਜਾ ਸਕਦਾ, ਜਿਸ ਵਿਚੋਂ ਧਰਮ ਨੂੰ ਲੰਘਣਾ ਪੈ ਰਿਹਾ ਹੁੰਦਾ ਹੈ। ਇਸ ਦਾ ਸੰਕੇਤ ਮਾਤਰ ਵਰਨਣ ਧਰਮ ਦੀ ਗੱਲ ਕਰਦਿਆਂ ਪਿਛੇ ਕੀਤਾ ਜਾ ਚੁਕਾ ਹੈ। ਇਨ੍ਹਾਂ ਤਿੰਨਾਂ ਨੂੰ ਵਾਰੀ ਵਾਰੀ ਧਰਮ ਦੇ ਹਵਾਲੇ ਨਾਲ ਪ੍ਰਗਟ ਕਰਨ ਨਾਲ ਚੁਣੌਤੀਆਂ ਦਾ ਸਮੁੱਚ ਸਾਹਮਣੇ ਆ ਜਾਵੇਗਾ।

ਸਿਆਸੀ ਢਾਂਚਾ ਧਰਮ ਵਾਸਤੇ ਬਹੁਤ ਅਹਿਮੀਅਤ ਰਖਦਾ ਹੈ। ਜਦੋਂ ਵੀ ਧਰਮ ਨੂੰ ਸਿਆਸਤ ਦਾ ਹੱਥ ਠੋਕਾ ਬਨਣਾ ਪਵੇ, ਸਮਝ ਲਵੋ ਧਰਮ ਚੁਣੌਤੀਆਂ ਵਿਚ ਘਿਰ ਗਿਆ ਹੈ। ਉਦਾਹਰਣ ਵਜੋਂ ਇਸਲਾਮ ਦੇ ਇਕ ਵਿਦਵਾਨ ਡਾ. ਮੁਹੰਮਦ ਹਬੀਬ ਨੇ ਲਿਖਿਆ ਹੋਇਆ ਹੈ ਕਿ ਇਸਲਾਮ ਦੀ ਗਿਰਾਵਟ ਦਾ ਇਕ ਕੇਂਦਰੀ ਕਾਰਨ ਇਹ ਸੀ ਕਿ ਇਸਲਾਮ ਦੇ ਧਾਰਮਿਕ ਆਗੂ ਆਪਣੇ ਹੁਕਮਰਾਨ ਲੀਡਰਾਂ ਦੀਆਂ ਗਲਤੀਆਂ ਨੂੰ ਢੱਕਣ ਅਤੇ ਫਿਰ ਉਨ੍ਹਾਂ ਨੂੰ ਠੀਕ ਸਿਧ ਕਰਣ ਵਾਸਤੇ ਧਾਰਮਿਕ ਪੁਸਤਕਾਂ ਦੀ ਵਰਤੋਂ ਕਰਣ ਲਗ ਪਏ ਸਨ। ਈਸਾਈਮਤ ਵਿਚ ਬਾਦਸ਼ਾਹ ਨੂੰ ਨਿਹਕਲੰਕ ਸਾਬਤ ਕਰਨ ਦੀ ਮੁਹਿੰਮ ਦੇ ਮੁਦਈ ਵੀ ਈਸਾਈ ਧਾਰਮਿਕ ਆਗੂ ਹੀ ਸਨ। ਭਾਰਤ ਵਿਚ ਵੀ ਧਰਮ ਦੇ ਰਖਵਾਲਿਆਂ ਨੇ ਇਹ

ਪਰਵਾਨ ਕਰ ਲਿਆ ਸੀ ਕਿ ਧਾਰਮਿਕ ਆਗੂ ਬਾਦਸ਼ਾਹ ਨਹੀਂ ਹੋ ਸਕਦਾ। ਇਸ ਨਾਲ ਧਰਮ ਨੂੰ ਫਰਕ ਨਹੀਂ ਪੈਂਦਾ ਕਿ ਬਾਦਸ਼ਾਹ ਨੂੰ ਜ਼ਰੂਰ ਧਾਰਮਿਕ ਹੋਣਾ ਚਾਹੀਦਾ ਹੈ। ਇਸ ਨਾਲ ਸਥਿਤੀ ਇਹ ਬਣ ਜਾਂਦੀ ਹੈ ਕਿ ਧਾਰਮਿਕ ਬਾਦਸ਼ਾਹ ਦਾ ਭਾਗ ਹੋ ਜਾਂਦਾ ਹੈ ਅਤੇ ਇਸ ਦਾ ਲਾਭ ਧਰਮ ਨਹੀਂ, ਧਰਮ ਦੇ ਨਾਮ ਤੇ ਸਿਆਸਤ ਕਰ ਰਹੇ ਲੋਕਾਂ ਨੂੰ ਹੁੰਦਾ ਹੈ। ਭਾਰਤੀ ਪ੍ਰਸੰਗ ਵਿਚ ਪ੍ਰੋਹਤ ਪਰਣਾਲੀ ਇਸੇ ਦੀ ਉਦਾਹਰਣ ਵਜੋਂ ਪਰਵਾਨ ਕੀਤੀ ਜਾ ਸਕਦੀ ਹੈ। ਇਸ ਸਾਰੇ ਕੁਝ ਦਾ ਨਤੀਜਾ ਜੋ ਨਿਕਲਿਆ ਉਸਦਾ ਖਬੇ ਪੱਖੀ ਚਿੰਤਕਾਂ ਨੇ ਖੂਬ ਸਿਆਸੀ ਲਾਭ ਉਠਾਇਆ ਹੈ। ਉਨ੍ਹਾਂ ਨੇ ਇਹ ਧਾਰਨਾ ਸਾਹਮਣੇ ਲੈ ਆਂਦੀ ਹੈ ਕਿ ਧਰਮ ਤਾਂ ਉਸ ਅਫੀਮ ਵਰਗਾ ਹੈ, ਜੋ ਬੰਦੇ ਨੂੰ ਨਿਕੰਮਾ ਕਰ ਦੇਂਦੀ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸਿਆਸੀ ਹੁਕਮਰਾਨਾਂ ਨੇ ਧਰਮ ਨੂੰ ਹਰ ਤਰ੍ਹਾਂ ਦੇ ਸਿਆਸੀ ਲਾਭਾਂ ਵਾਸਤੇ ਵਰਤਿਆ ਹੈ ਅਤੇ ਵਰਤਦੇ ਵੀ ਰਹਿਣਗੇ। ਸੋ ਸਿਆਸਤ ਦੇ ਰੂਪ ਵਿਚ ਵੰਗਾਰ ਜਾਂ ਚੁਣੌਤੀ ਧਰਮ ਦੇ ਸਾਹਮਣੇ ਹਮੇਸ਼ਾਂ ਰਹੀ ਹੈ ਅਤੇ ਹਮੇਸ਼ਾ ਹੀ ਰਹਿਣੀ ਹੈ ਕਿਉਂਕਿ ਧਰਮ ਵਾਸਤੇ ਸਿਆਸੀ ਚਾਲਾਂ ਤੋਂ ਬਚ ਸਕਣਾ ਬੜਾ ਮੁਸ਼ਕਲ ਹੋ ਜਾਂਦਾ ਹੈ। ਇਹੀ ਸਿਆਸਤ ਵਲੋਂ ਧਰਮ ਵਾਸਤੇ ਪੈਦਾ ਕੀਤੀ ਗਈ ਚੁਣੌਤੀ ਹੈ। ਧਰਮ ਨੇ ਸਿਆਸਤ ਨੂੰ ਉਲਾਰ ਹੋਣ ਤੋਂ ਬਚਾਉਣਾ ਹੈ ਅਤੇ ਧਰਮ ਵਿਚ ਸਿਆਸੀ ਬੋਲਬਾਲਾ ਧਰਮ ਦੀ ਸਥਾਪਨਾ ਵਾਸਤੇ ਚੁਣੌਤੀ ਹੋ ਸਕਦਾ ਹੈ। ਇਸ ਦ੍ਰਿਸ਼ਟੀ ਤੋਂ ਸੰਤ ਮੰਡਲ ਆਧੁਨਿਕ ਸਮੇਂ ਵਿਚ ਸਿੱਖ ਧਰਮ ਦੇ ਇਤਿਹਾਸਕ ਵਿਕਾਸ ਨਾਲੋਂ ਟੁੱਟ ਕੇ ਸਿਆਸੀ ਹੱਥਠੋਕਾ ਬਣਦਾ ਜਾ ਰਿਹਾ ਹੈ। ਇਸ ਨਾਲ ਡੇਰੇਦਾਰੀ ਦੀ ਪੁਸ਼ਤਪਨਾ ਹੀ ਬਿਲਕੁਲ ਸਿਆਸੀ ਲੀਹਾਂ ਤੇ ਹੋ ਰਹੀ ਪਰਵਾਨ ਕੀਤੀ ਜਾ ਸਕਦੀ ਹੈ।

ਹਰੇਕ ਵਿਦਿਅਕ ਢਾਂਚਾ ਧਰਮ ਨਾਲ ਨੇੜਿਉਂ ਜੁੜਿਆ ਹੋਇਆ ਹੁੰਦਾ ਹੈ। ਜਿਸ ਵਿਦਿਅਕ ਢਾਂਚੇ ਵਿਚ ਧਰਮ ਨੂੰ ਯੋਗ ਸਥਾਨ ਨਹੀਂ ਦਿੱਤਾ ਜਾਂਦਾ, ਉਸ ਵਿਚੋਂ ਨੈਤਿਕ ਆਧਾਰ ਖੁਰਣ ਲਗ ਪੈਂਦੇ ਹਨ। ਵਿਦਿਅਕ ਢਾਂਚੇ ਵਿਚ ਕੋਮਲ ਮਾਨਸਿਕਤਾ ਨੂੰ ਬੋਧਿਕ ਸੇਧ ਵਲ ਲੈ ਕੇ ਜਾਣਾ ਹੁੰਦਾ ਹੈ। ਕੋਮਲ ਮਾਨਸਿਕਤਾ ਜੋ ਨਿਰਲੇਪ ਅਤੇ ਤਾਜ਼ਾ ਹੁੰਦੀ ਹੈ, ਕਿਸੇ ਵੀ ਪਾਸੇ ਵਲ ਤੋਰੀ ਜਾ ਸਕਦੀ ਹੈ। ਉਦਾਹਰਣ ਵਜੋਂ ਬੱਚੇ ਨੂੰ ਅੰਗ੍ਰੇਜ਼ੀ ਬੋਲਣ ਵਾਲਿਆਂ ਵਿਚ ਅੰਗ੍ਰੇਜ਼ੀ ਆ ਜਾਂਦੀ ਹੈ ਅਤੇ ਪੰਜਾਬੀ ਬੋਲਣ ਵਾਲਿਆਂ ਵਿਚ ਪੰਜਾਬੀ ਆ ਜਾਂਦੀ ਹੈ। ਜਿਵੇਂ ਬੱਚਾ ਆਪਣੇ ਆਪ ਭਾਸ਼ਾ ਸਿਖਦਾ ਹੈ, ਉਸੇ ਤਰ੍ਹਾਂ ਜ਼ਿੰਦਗੀ ਦੀਆਂ ਬਾਕੀ ਖੂਬਸੂਰਤੀਆਂ ਜਾਂ ਬਦਸੂਰਤੀਆਂ ਨੂੰ ਆਪਣੇ ਆਪ ਗ੍ਰਹਿਣ ਕਰਦਾ ਚਲਾ ਜਾਂਦਾ ਹੈ। ਬੱਚਿਆਂ ਨੂੰ ਜਿੰਨ੍ਹਾ ਕੁ ਆਤਮਿਕ ਕੀਮਤਾਂ ਅਤੇ ਸੰਤੁਲਿਤ ਸੁਭਾ ਦੇ ਨੇੜੇ ਰਖਿਆ ਜਾਵੇਗਾ, ਉਹੋ ਜਿਹੇ ਵਿਵਹਾਰ ਅਤੇ ਸੁਭਾ ਦੇ ਉਹ ਮਾਲਕ ਹੋ ਜਾਣਗੇ। ਸੋ ਧਰਮ ਸਾਹਮਣੇ ਕੋਮਲ ਮਾਨਸਿਕਤਾ ਨੂੰ ਬਚਾਏ ਜਾਣ ਦੀ ਚੁਣੌਤੀ ਵੀ ਕਾਇਮ ਹੈ। ਇਸ ਚੁਣੌਤੀ ਤੋਂ ਵਿਦਿਅਕ ਢਾਂਚੇ ਵਿਚ ਧਰਮ ਨੂੰ ਥਾਂ ਦੇ ਕੇ ਹੀ ਬਚਾਇਆ ਜਾ ਸਕਦਾ ਹੈ। ਜੇ ਵਿਦਿਅਕ ਢਾਂਚਾ ਜੜ੍ਹਹੀਣ ਹੋਵੇਗਾ ਤਾਂ ਨਿਰਸੰਦੇਹ ਲਟਕਾਅ ਵਾਲੀ ਮਾਨਸਿਕਤਾ

ਸਾਹਮਣੇ ਆਵੇਗੀ। ਸੋ ਬੱਚੇ ਵਾਸਤੇ ਜ਼ਰੂਰੀ ਹੈ ਕਿ ਉਸ ਦੀਆਂ ਜੜ੍ਹਾਂ ਧਰਮ ਰਾਹੀਂ ਵਿਰਾਸਤ ਨਾਲ ਜੁੜੀ ਹੋਈ ਧਾਰਮਿਕਤਾ ਵਿਚ ਲਾਈਆਂ ਜਾਣ। ਪੰਚਮ ਪਾਤਸ਼ਾਹ ਹਜ਼ੂਰ ਸ੍ਰੀ ਗੁਰੂ ਅਰਜਨ ਦੇਵ ਜੀ, ਇਸ ਪ੍ਰਥਾਇ ਇਸ ਤਰ੍ਹਾਂ ਮਾਰਗ ਦਰਸ਼ਨ ਕਰਦੇ ਹਨ :

ਪਿਉ ਦਾਦੇ ਕਾ ਖੋਲਿ ਡਿਠਾ ਖਜਾਨਾ ॥
ਤਾ ਮੇਰੈ ਮਨਿ ਭਇਆ ਨਿਧਾਨਾ ॥ (ਪੰਨਾ 186)

ਜੇ ਇਸ ਖਜ਼ਾਨੇ ਵਲ ਮੁੜਨ ਦੀ ਥਾਂ ਕਿਸੇ ਸੰਤ ਦੀ ਅਗਵਾਈ ਕਬੂਲਣ ਵਲ ਤੁਰ ਪਈਏ ਤਾਂ ਅਚੁੱਕ ਮਾਧਿਅਮ ਸ਼ਬਦ ਗੁਰੂ ਦੀ ਥਾਂ ਬਿਨਸਣਹਾਰ ਵਿਚੋਲੇ ਅਰਥਾਤ ਸੰਤ ਮੰਡਲ ਦੀ ਅਗਵਾਈ ਪ੍ਰਾਪਤ ਹੋ ਜਾਵੇਗੀ। ਇਸ ਨਾਲ ਢਾਂਚਾ ਆਪਣੇ ਆਪ ਧਰਮ ਦੀ ਥਾਂ ਧੰਦਾ ਜਾਂ ਵਿਉਪਾਰ ਹੁੰਦਾ ਚਲਿਆ ਜਾਵੇਗਾ। ਵਿਉਪਾਰ ਵਿਚ ਇਕਸੁਰਤਾ ਗੁਆਚਦੀ ਹੈ ਅਤੇ ਵਕਤੀ ਲਾਭਾਂ ਦੀ ਅਸਿਹਤਮੰਦ ਦੌੜ ਸ਼ੁਰੂ ਹੋ ਜਾਂਦੀ ਹੈ। ਇਹੋ ਜਿਹੇ ਲੋਕਾਂ ਵਾਸਤੇ ਬਾਬਾ ਫਰੀਦ ਜੀ ਨੇ ਕਿਹਾ ਹੋਇਆ ਹੈ ਕਿ ਜਿੰਨ੍ਹਾਂ ਦੇ ਮੂੰਹ ਵਿਚ ਕੁਝ ਹੋਰ ਹੋਵੇ ਪਰ ਦਿਲ ਵਿਚ ਕੁਝ ਹੋਰ ਹੋਵੇ, ਉਹ ਕੱਚੇ ਹਨ, ਖੋਟੇ ਹਨ। ਇਹੋ ਜਿਹੇ ਵਿਅਕਤੀ ਧਾਰਮਿਕ ਤਾਂ ਬਿਲਕੁਲ ਹੀ ਨਹੀਂ ਹੋ ਸਕਦੇ :

ਜਿਨ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥ (ਪੰਨਾ 488)

ਸਿੱਖ ਗੁਰੂ ਸਾਹਿਬਾਨ ਨੇ ਧਰਮੀ ਵਾਸਤੇ ਹੀ ਸਿੱਖ ਸੰਗਿਆ ਦੀ ਵਰਤੋਂ ਕੀਤੀ ਹੋਈ ਹੈ। ਸਿੱਖ ਨੂੰ ਬਦਲਵੀਆਂ ਸੰਗਿਆਵਾਂ ਜਿਵੇਂ ਸੰਤ, ਮਹਾਂਪੁਰਸ਼ ਆਦਿ ਦੀ ਕੋਈ ਲੋੜ ਨਹੀਂ ਹੈ। ਸਿੱਖ ਵਿਚ ਉਹ ਸਭ ਕੁਝ ਆ ਜਾਂਦਾ ਹੈ ਜੋ ਧਰਮੀ ਹੋਣ ਲਈ ਲੋੜੀਂਦਾ ਹੈ। ਇਸੇ ਤਰ੍ਹਾਂ ਬਾਕੀ ਧਰਮਾਂ ਵਿਚ ਪੰਡਤ, ਮੌਲਵੀ, ਫਾਦਰ, ਭਗਤ, ਜਗਿਆਸੂ ਆਦਿ ਸ਼ਬਦ ਧਰਮੀਆਂ ਵਾਸਤੇ ਹੀ ਵਰਤੇ ਹੋਏ ਹਨ। ਇਹ ਸਾਰੀਆਂ ਗੱਲਾਂ ਵਿਦਿਅਕ ਢਾਂਚੇ ਰਾਹੀਂ ਸਮਝਾਈਆਂ ਜਾਣੀਆਂ ਚਾਹੀਦੀਆਂ ਹਨ। ਮੌਜੂਦਾ ਸਿੱਖ ਵਿਦਿਅਕ ਢਾਂਚੇ ਵਿਚ ਇਹ ਘਾਟ ਧਰਮ ਲਈ ਚੁਣੌਤੀ ਬਣ ਗਈ ਹੈ। ਇਸ ਨਾਲ ਧਰਮ ਪ੍ਰਤੀ ਅਗਿਆਨ ਵਿਚ ਵਾਧਾ ਹੁੰਦਾ ਜਾ ਰਿਹਾ ਹੈ। ਏਸੇ ਦਾ ਇਕ ਕਾਰਣ ਇਹ ਹੈ ਕਿ ਬੱਚਿਆਂ ਨੂੰ ਰਿਸ਼ੀਆਂ, ਸੰਤਾਂ ਅਤੇ ਗੁਰੂਆਂ ਦੀ ਸਚਾਈ ਦੀ ਥਾਂ ਕਾਮਿਕਸ ਰਾਹੀਂ ਕਾਲਪਨਿਕ ਨਾਇਕ ਪੜ੍ਹਾਏ ਜਾਣ ਦੇ ਹਾਲਾਤ ਪੈਦਾ ਹੋ ਗਏ ਹਨ। ਬੱਚਿਆਂ ਨੂੰ ਚਾਚਾ ਚੌਧਰੀ ਅਤੇ ਸਾਬੂ ਵਧੇਰੇ ਚੰਗੇ ਲਗਦੇ ਹਨ ਅਤੇ ਮਹਾਂਪੁਰਸ਼ਾਂ ਨਾਲੋਂ ਸੌਖੇ ਸਮਝ ਆਉਂਦੇ ਹਨ। ਮਹਾਂਪੁਰਸ਼ ਆਪਣੇ ਅਸਲ ਅਰਥ ਗੁਆ ਕੇ ਧਰਮ ਦੇ ਠੇਕੇਦਾਰਾਂ ਲਈ ਟਰੇਡ ਮਾਰਕ ਹੋ ਗਿਆ ਹੈ। ਇਸ ਨਾਲ ਧਰਮ ਪ੍ਰਤੀ ਬੇਵਿਸ਼ਵਾਸੀ ਪੈਦਾ ਹੋ ਗਈ ਹੈ। ਅੰਗ੍ਰੇਜ਼ੀ ਮਾਧਿਅਮ ਰਾਹੀਂ ਆਈ ਇਸ ਚੁਣੌਤੀ ਦੇ ਨਾਲ ਨਾਲ ਸਕੂਲਾਂ ਨਾਲ ਜੁੜੇ ਹੋਏ ਸੰਤ ਵੀ ਠੀਕ ਪਾਸੇ ਨਹੀਂ ਤੁਰਨ ਦੇਂਦੇ। ਸੋ ਬੱਚਾ ਭਾਈ ਘੱਨਈਆ ਅਤੇ ਬਾਬਾ ਦੀਪ ਸਿੰਘ ਨਾਲ ਪ੍ਰੀਚਿਤ ਨਹੀਂ ਰਿਹਾ। ਇਥੋਂ ਤਕ ਕਿ ਅੰਗ੍ਰੇਜ਼ੀ ਮਾਧਿਅਮ ਰਾਹੀਂ ਪੜ੍ਹਦੇ ਬੱਚੇ ਅੰਗ੍ਰੇਜ਼ੀ ਗੀਤਾਂ (Rhymes) ਨੂੰ ਰੱਟਾ

ਲਾਉਂਦੇ ਰਹਿੰਦੇ ਹਨ ਅਤੇ ਘੋਰ ਗਰਮੀ ਵਿਚ ਇਕ ਪਾਸੇ ਮੁੜਕਾ ਪੂੰਝੀ ਜਾਂਦੇ ਹਨ ਅਤੇ ਦੂਜੇ ਪਾਸੇ ਧੁੱਪ ਦੇ ਗੀਤ ਗਾਈ ਜਾਂਦੇ ਹਨ। ਭਾਰਤ ਵਿਚ ਤਾਂ ਬੱਚੇ 'ਰੱਬਾ ਰੱਬਾ ਮੀਂਹ ਵਸਾ, ਸਾਡੀ ਕੋਠੀ ਦਾਣੇ ਪਾ' ਗਾਉਂਦੇ ਹੁੰਦੇ ਸਨ ਪਰ ਇਸ ਦੀ ਥਾਂ ਹੁਣ ਗਲਤ ਅੰਗ੍ਰੇਜ਼ੀ ਵਿਚ ਗਲਤ ਗੀਤ ਗਾਇਆ ਜਾ ਰਿਹਾ ਹੈ ਕਿ ਬਾਰਸ਼ ਨਹੀਂ ਚਾਹੀਦੀ। ਭਿਜਣਾ ਬੁਰਾ ਲਗਦਾ ਹੈ। ਰੱਬਾ, ਮੀਂਹ ਬੰਦ ਕਰ ਦੇ। ਕਹਿਣਾ ਮੈਂ ਇਹ ਚਾਹੁੰਦਾ ਹਾਂ ਕਿ ਸਾਡੇ ਵਿਦਿਅਕ ਢਾਂਚੇ ਨੇ ਸਾਨੂੰ ਜੜ੍ਹਾਂ ਤੋਂ ਉਖਾੜਿਆ ਹੋਇਆ ਹੈ ਅਤੇ ਲਟਕਾਅ ਵਾਲੀ ਮਾਨਸਿਕਤਾ ਵਿਦਿਅਕ ਢਾਂਚੇ ਰਾਹੀਂ ਪਰਦਾਨ ਕੀਤੀ ਹੈ। ਸੰਤਾਂ ਸਾਧਾਂ ਨੇ ਇਸ ਅਗਿਆਨ ਨੂੰ ਦੂਰ ਕਰਨ ਦੀ ਥਾਂ ਇਸਦਾ ਵਧ ਤੋਂ ਵਧ ਲਾਭ ਲੈਣ ਦੀ ਕੋਸ਼ਿਸ਼ ਕੀਤੀ ਹੈ। ਇਸ ਨਾਲ ਧਰਮ ਬਾਰੇ ਭ੍ਰਾਂਤੀਆਂ ਅਤੇ ਚੁਣੌਤੀਆਂ ਪੈਦਾ ਹੋ ਗਈਆਂ ਹਨ ਅਤੇ ਅਸੀਂ ਤੇਜ਼ੀ ਨਾਲ "ਘਰ ਦੇ ਨਾ ਘਾਟ ਦੇ" ਵਾਲੀ ਸਥਿਤੀ ਵਲ ਵੱਧ ਰਹੇ ਹਾਂ। ਪੜ੍ਹਾਈ ਦਾ ਮੁਹਾਵਰਾ ਕਿਸੇ ਵੀ ਭਾਸ਼ਾ ਵਿਚ ਧਰਮ ਆਧਾਰਤ ਸਭਿਆਚਾਰ ਦੇ ਨੇੜੇ ਰਹਿਣਾ ਚਾਹੀਦਾ ਹੈ। ਜੋ ਇਸ ਵੇਲੇ ਨਹੀਂ ਹੈ। ਇਸ ਧਰਾਤਲ ਉਤੇ ਸਿਹਤਮੰਦ ਮਾਨਸਿਕਤਾ ਦੀ ਉਸਾਰੀ ਸੰਭਵ ਨਹੀਂ ਹੈ। ਇਹ ਉਸ ਹਾਲਤ ਵਿਚ ਹੋਰ ਵੀ ਗੰਭੀਰ ਸਮਸਿਆ ਹੋ ਜਾਂਦੀ ਹੈ, ਜਦੋਂ ਅਨਪੜ੍ਹਤਾ ਨੂੰ ਵਿਦਿਆ ਦਾਨ ਦੇ ਧੰਦੇ ਨਾਲ ਜੋੜ ਦਿੱਤਾ ਗਿਆ ਹੈ। ਇਸ ਚੁਣੌਤੀ ਦਾ ਉੱਤਰ ਧਰਮ ਵੱਲ ਮੁੜਨ ਵਿਚੋਂ ਹੀ ਲਭਿਆ ਜਾ ਸਕਦਾ ਹੈ ਕਿਉਂਕਿ ਗੁਰੂ ਨਾਨਕ ਦੇਵ ਜੀ ਨੇ ਬਾਬਰਵਾਣੀ ਵੇਲੇ ਜੋ ਤੱਤ ਕੱਢਿਆ ਸੀ ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਵਿਚ ਉਸ ਦਾ ਬਿਆਨ ਹੈ :

"ਪਰਮੇਸਰ ਤੇ ਭੁਲਿਆ ਵਿਆਪਨਿ ਸਭੇ ਰੋਗ ॥
ਵੇਮੁਖ ਹੋਇ ਰਾਮ ਤੇ ਲਗਨਿ ਜਨਮ ਵਿਜੋਗ ॥" (ਪੰਨਾ 135)

ਧਰਮ ਨੂੰ ਸਭ ਤੋਂ ਵੱਧ ਚੁਣੌਤੀਆਂ ਦਾ ਸਾਹਮਣਾ ਆਪਣੇ ਅੰਦਰੋਂ ਵੀ ਕਰਨਾ ਪੈ ਜਾਂਦਾ ਰਿਹਾ ਹੈ ਅਤੇ ਕਰਨਾ ਪੈ ਵੀ ਸਕਦਾ ਹੈ। ਧਰਮ ਵਿਚ ਆਪਣੇ ਆਪਣੇ ਧਰਮ ਦੀ ਉਤਮਤਾ ਸਾਬਤ ਕਰਨ ਦੀ ਅਸਿਹਤਮੰਦ ਹੋੜ ਲਗੀ ਰਹਿੰਦੀ ਹੈ। ਇਸ ਨੂੰ ਦਿਗ ਵਿਜੈ ਦੀ ਸੰਗਿਆ ਦਿੱਤੀ ਜਾਂਦੀ ਹੈ। ਇਹ ਅਸਿਹਤਮੰਦ ਮੁਕਾਬਲਾ ਪ੍ਰਫੁਲਤਾ ਲਈ ਠੀਕ ਨਹੀਂ ਹੈ। ਸਿੱਖ ਧਰਮ ਨੇ ਧਾਰਮਿਕ ਦਿਗ ਵਿਜੈ ਦੀ ਪਰਵਾਨਗੀ ਨਹੀਂ ਦਿੱਤੀ ਅਤੇ ਜ਼ੋਰ ਇਸ ਗੱਲ ਤੇ ਦਿੱਤਾ ਹੋਇਆ ਹੈ ਕਿ ਮਨੁੱਖ ਵਾਸਤੇ ਧਾਰਮਿਕ ਹੋਣਾ ਹੀ ਕਾਫ਼ੀ ਹੈ। ਆਪਣੇ ਆਪਣੇ ਧਰਮ ਵਿਚ ਪੱਕੇ ਮਨੁੱਖ ਨੂੰ ਜੀ ਆਇਆਂ ਆਖਿਆ ਜਾਣਾ ਚਾਹੀਦਾ ਹੈ। ਗੁਰੂ ਜੀ ਨੇ ਜੋਗੀ ਨੂੰ ਜੋਗੀ ਬਣਨ, ਪੰਡਤ ਨੂੰ ਮਨ ਪ੍ਰਬੋਧਣ ਅਤੇ ਮੁੱਲਾਂ ਨੂੰ ਸਹੀ ਮੁਸਲਮਾਨ ਬਣਨ ਦੀ ਸਿਖਿਆ ਦਿੱਤੀ ਹੋਈ ਹੈ। ਇਸ ਨਾਲ ਦਿਗਵਿਜੈ ਦੀ ਥਾਂ ਸੰਬਾਦ ਨੂੰ ਪਹਿਲ ਮਿਲੀ ਹੋਈ ਹੈ। ਜਿਹੜੀ ਗੱਲ ਆਪਸੀ ਗੱਲਬਾਤ ਰਾਹੀਂ ਸੁਲਝ ਸਕਦੀ ਹੈ, ਉਸ ਨੂੰ ਫੋਕੇ ਵਕਾਰ ਦਾ ਸਵਾਲ ਨਹੀਂ ਬਨਾਉਣਾ ਚਾਹੀਦਾ। ਸੰਬਾਦ ਦੀ ਸਿੱਖ ਜੁਗਤਿ ਧਰਮ ਦੇ ਨਾਮ ਤੇ ਹੋ ਰਹੇ ਅਸਿਹਤਮੰਦ ਮੁਕਾਬਲਿਆਂ ਨੂੰ ਠੀਕ ਕਰ ਸਕਦੀ ਹੈ। ਸਿੱਖ

ਧਰਮ ਵਿਚ ਪੈਦਾ ਹੋਈ ਸੰਤ ਪਰੰਪਰਾ ਨੇ ਦਿਗਵਿਜੈ ਦੀ ਭਾਵਨਾ ਨਾਲ ਆਪਣੀ ਆਪਣੀ ਸੰਤਤਾਈ ਸਥਾਪਤ ਕਰਨ ਦੇ ਲਾਲਚ ਵਿਚ ਵਿਦੇਸ਼ਾਂ ਵਿਚ ਵੀ ਸਿੱਖੀ ਨੂੰ ਡੇਰੇਦਾਰੀ ਵਾਲੇ ਪਾਸੇ ਤੋਰ ਦਿੱਤਾ ਹੈ। ਗੁਰਮਤਿ ਨੇ ਤਾਂ ਧਰਮ ਨੂੰ ਲਾਰੇਬਾਜ਼ੀ ਤੋਂ ਬਚਾਏ ਜਾਣ ਦੀ ਚੁਣੌਤੀ ਨੂੰ ਵੀ ਸਾਹਮਣੇ ਰਖਿਆ ਹੋਇਆ ਹੈ ਕਿਉਂਕਿ ਸਿੱਖੀ ਮੁਤਾਬਿਕ ਵਰਤਮਾਨ ਦੀ ਕੀਮਤ ਤੇ ਭਵਿੱਖ ਦਾ ਲਾਰਾ ਕਿਉਂ ਲਾਇਆ ਜਾਵੇ ? ਉਦਾਹਰਣ ਵਜੋਂ ਚਲੀਹਾ ਕੱਟਣ ਜਾਂ ਹੋਰ ਮੰਤ੍ਰ ਸਿਧੀ ਨਾਲ ਸਾਰੇ ਮਸਲੇ ਹੱਲ ਹੋ ਜਾਣਗੇ ? ਵਰਗੇ ਲਾਰੇ ਧਰਮ ਦਾ ਕੁਝ ਨਹੀਂ ਸੁਆਰਦੇ । ਇਸ ਨਾਲ ਅਗਿਆਨ, ਕਲਪਿਤ ਬੰਧਨ ਅਤੇ ਭਰਮ ਮੂਲਕ ਕਰਮ ਹੀ ਪੈਦਾ ਹੋ ਸਕਦੇ ਹਨ। ਸਿੱਖਾਂ ਅੰਦਰ ਵੀ ਡੇਰੇਦਾਰੀ ਸੰਤ ਮੰਡਲ ਸੰਪਟ ਪਾਠ ਤੇ ਹੋਰ ਅਜਿਹੇ ਮੰਤ੍ਰ ਸਾਧਨ ਫਿਰ ਤੋਂ ਸਾਹਮਣੇ ਲਿਆ ਰਹੇ ਹਨ। ਜਿਨ੍ਹਾਂ ਕਬੁੱਧ ਕਰਮਾਂ ਤੋਂ ਗੁਰੂ ਸਾਹਿਬਾਨ ਨੇ ਸਿੱਖਾਂ ਨੂੰ ਵਰਜਣ ਵਿਚ ਸਫਲਤਾ ਹਾਸਲ ਕਰ ਲਈ ਸੀ ਉਨ੍ਹਾਂ ਦਾ ਫਿਰ ਤੋਂ ਬੋਲਬਾਲਾ ਹੁੰਦਾ ਜਾ ਰਿਹਾ ਹੈ। ਸਿੱਖ ਧਰਮ ਇਹ ਵਿਸ਼ਵਾਸ ਨਹੀਂ ਦੁਆਉਂਦਾ ਕਿ ਮੰਤ੍ਰਾਂ ਨਾਲ, ਕਬਰਾਂ ਤੇ ਮੱਥੇ ਰਗੜਣ ਨਾਲ ਅਤੇ ਨਿਸ਼ਚਿਤ ਥਾਵਾਂ ਦੇ ਪਵਿੱਤਰ ਪਾਣੀ ਦੀ ਵਰਤੋਂ ਕਰਣ ਨਾਲ ਬਿਨਾ ਧਾਰਮਿਕ ਯੋਗਤਾ ਤੋਂ ਵੀ ਪ੍ਰਾਪਤੀਆਂ ਹੋ ਸਕਦੀਆਂ ਹਨ ? ਸਿੱਖ ਧਰਮ ਨੇ ਇਹ ਧਾਰਨਾ ਸਾਹਮਣੇ ਲਿਆਂਦੀ ਹੋਈ ਹੈ ਕਿ ਧਰਮ ਨੇ ਮਨੁੱਖ ਨੂੰ ਕੁਝ ਲੈਕੇ ਦੇਣ ਦਾ ਲਾਰਾ ਨਹੀਂ ਲਾਉਣਾ। ਭਾਵ ਕਰਾਮਾਤੀ ਢੰਗਾਂ ਨੂੰ ਧਰਮ ਵਜੋਂ ਮਾਨਤਾ ਨਹੀਂ ਦਿੱਤੀ ਗਈ। ਇਸ ਦੀ ਥਾਂ ਤੇ ਮਨੁੱਖ ਨੂੰ ਪ੍ਰਾਪਤੀਆਂ ਕਰ ਸਕਣ ਦੇ ਯੋਗ ਬਨਾਉਣ ਦਾ ਧਾਰਮਿਕ ਮਾਰਗ ਸਾਹਮਣੇ ਲਿਆਂਦਾ ਹੈ। ਕਰਾਮਾਤੀ ਧਾਰਮਿਕ ਢੰਗ ਧਰਮ ਲਈ ਚੁਣੌਤੀਆਂ ਪੈਦਾ ਕਰਦਾ ਹੈ ਪ੍ਰੰਤੂ ਧਾਰਮਿਕ ਹੋ ਸਕਣ ਲਈ ਯੋਗਤਾ ਪੈਦਾ ਕਰਨ ਵਾਲਾ ਢੰਗ ਇਨ੍ਹਾਂ ਚੁਣੌਤੀਆਂ ਦੇ ਉੱਤਰ ਪ੍ਰਸਤੁਤ ਕਰਦਾ ਹੈ। ਧਰਮ ਤੇ ਦੂਸ਼ਣ ਲੱਗਦਾ ਹੈ ਕਿ ਇਹ ਮਨੁੱਖ ਅਤੇ ਮਨੁੱਖ ਵਿਚਕਾਰ ਦੀਵਾਰ ਖੜ੍ਹੀ ਕਰਦਾ ਹੈ ਅਤੇ ਮਨੁੱਖ ਨੂੰ ਮਨੁੱਖ ਨਾਲ ਲੜਾਉਂਦਾ ਹੈ ? ਇਹ ਨਿਰਸੰਦੇਹ ਧਰਮ ਵਾਸਤੇ ਵੱਡੀ ਚੁਣੌਤੀ ਬਣ ਗਿਆ ਪ੍ਰਸ਼ਨ ਹੈ। ਇਸ ਚੁਣੌਤੀ ਨੂੰ ਠੀਕ ਰੌਸ਼ਨੀ ਵਿਚ ਵੇਖੀਏ ਤਾਂ ਸਪਸ਼ਟ ਹੋ ਜਾਵੇਗਾ ਕਿ ਇਹ ਵੰਡੀਆਂ ਪਾਉਣ ਵਾਲੀ ਬਿਰਤੀ ਧਰਮ ਨਹੀਂ ਹੈ, ਧਰਮ ਦੇ ਨਾਮ ਤੇ ਕੀਤੀ ਜਾ ਰਹੀ ਸਿਆਸਤ ਹੈ। ਨਿਰਸੰਦੇਹ ਸਿਆਸਤ ਨੇ ਧਰਮ ਨੂੰ ਆਪਣਾ ਹਥਿਆਰ ਬਣਾ ਲਿਆ ਹੈ। ਇਸ ਚੁਣੌਤੀ ਦਾ ਸਾਹਮਣਾ ਧਰਮ ਦੇ ਨਾਮ ਤੇ ਲੱਗੀਆਂ ਅਗਿਆਨ ਕਲਪਿਤ ਧਾਰਨਾਵਾਂ ਨੂੰ ਦੂਰ ਕਰਕੇ ਹੀ ਕੀਤਾ ਜਾ ਸਕਦਾ ਹੈ। ਸਿਆਸਤ ਦੇ ਦਖਲ ਬਾਰੇ ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਵਿਚ ਸਪਸ਼ਟ ਕੀਤਾ ਹੋਇਆ ਹੈ ਕਿ ਰਾਜੇ ਜੇ ਸ਼ੇਰ ਹੋ ਜਾਣ ਦੇ ਭਰਮ ਵਿਚ ਸ਼ਿਕਾਰ ਕਰਣ ਲਗ ਪੈਣ ਤਾਂ ਨੌਕਰ ਚਾਕਰ ਕੁੱਤਿਆਂ ਵਾਂਗ ਸ਼ਿਕਾਰ ਲੱਭਦੇ ਫਿਰਦੇ ਹਨ। ਇਸ ਹਾਲਤ ਵਿਚ ਧਰਮ ਜਾਂ ਸਮਾਜ ਨਾਲ ਜੁੜਿਆ ਹੋਇਆ ਕੋਈ ਵੀ ਸੁਰੱਖਿਅਤ ਨਹੀਂ ਰਹਿ ਸਕਦਾ :

ਰਾਜੇ ਸੀਂਹ ਮੁਕਦਮ ਕੁੱਤੇ ॥ ਜਾਇ ਜਗਾਇਨਿ੍ ਬੈਠੇ ਸੁਤੇ ॥
ਚਾਕਰ ਨਹਦਾ ਪਾਇਨਿ੍ ਘਾਉ ॥ ਰਤੁ ਪਿਤੁ ਕੁਤਿਹੋ ਚਟਿ ਜਾਹੁ ॥
(ਪੰਨਾ 1288)

ਇਹ ਆਮ ਪ੍ਰਚਲਿਤ ਮੁਹਾਵਰਾ ਹੈ ਕਿ ਮਾਲਕ ਜੇ ਆਂਡਾ ਚੋਰੀ ਕਰੇਗਾ ਤਾਂ ਨੌਕਰ ਮੁਰਗੀ ਹੀ ਖਾ ਜਾਏਗਾ । ਉਪਰ ਇਸੇ ਮਨੁੱਖੀ ਕਮਜ਼ੋਰੀ ਨੂੰ ਸਾਹਮਣੇ ਲਿਆਂਦਾ ਗਿਆ ਹੈ । ਇਹੋ ਜਿਹੇ ਹਾਲਤ ਵਿਚ ਧਰਮ ਪਿਛੇ ਹਟ ਜਾਂਦਾ ਹੈ । ਪਿਛੇ ਹਟਣ ਜਾਂ ਭਗੌੜੇ ਹੋਣ ਦੀ ਆਗਿਆ ਸਿੱਖ ਧਰਮ ਵਿਚ ਪ੍ਰਾਪਤ ਹੀ ਨਹੀਂ ਹੈ। ਇਸ ਦੀ ਥਾਂ ਤੇ ਹਰ ਮਨੁੱਖ ਤੋਂ ਨਿਆਂ ਵਿਚ ਭਾਈਵਾਲ ਹੋਣ ਦੀ ਆਸ ਕੀਤੀ ਹੋਈ ਹੈ। ਤਕੜੇ ਨੇ ਨਿਆਂ ਦੀ ਰੱਖਿਆ ਕਰਨੀ ਹੈ ਅਤੇ ਮਾੜੇ ਨੇ ਨਿਆਂ ਦੀ ਮੰਗ ਕਰਨੀ ਹੁੰਦੀ ਹੈ। ਜੋ ਨਿਆਂ ਨਾਲ ਨਹੀਂ ਖਲੋਂਦਾ, ਉਹ ਆਪਣੇ ਆਪ ਸ਼ੋਸ਼ਣ ਦੀ ਸਿਆਸਤ ਨਾਲ ਹੋ ਜਾਂਦਾ ਹੈ । ਅਜਿਹੀ ਹਾਲਤ ਵਿਚ ਆਮ ਲੋਕਾਂ ਦੀ ਹਾਲਤ ਉਨ੍ਹਾਂ ਭੇਡਾਂ ਵਰਗੀ ਹੋ ਜਾਂਦੀ ਹੈ, ਜੋ ਸ਼ੇਰ ਦਾ ਸਾਹਮਣਾ ਨਹੀਂ ਕਰ ਸਕਦੀਆਂ। ਇਸ ਹਾਲਤ ਵਿਚ ਸਮਰੱਥ ਵਾਸਤੇ ਹੀ ਚਣੌਤੀ ਸਾਹਮਣੇ ਆਉਂਦੀ ਹੈ ਅਤੇ ਇਸ ਦਾ ਉੱਤਰ ਦੇਣ ਵਾਲਾ ਧਰਮ ਦਾ ਸੰਸਥਾਪਕ ਅਤੇ ਰਖਿਅਕ ਮੰਨਿਆ ਜਾਂਦਾ ਹੈ। ਗੁਰੂ ਹੁਕਮ ਦੀ ਰੋਸ਼ਨੀ ਵਿਚ ਸਮਝ ਆ ਜਾਂਦੀ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇਂ ਸਮਾਜਿਕ, ਰਾਜਨੀਤਿਕ ਅਤੇ ਧਾਰਮਿਕ ਅਵਸਥਾ ਕੁਝ ਇਸ ਤਰ੍ਹਾਂ ਸੀ :

ਸਕਤਾ ਸੀਂਹ ਮਾਰੈ ਪੈ ਵਗੈ ਖਸਮੈ ਸਾ ਪੁਰਸਾਈ ॥
ਰਤਨ ਵਿਗਾੜਿ ਵਿਗੋਏ ਕੁਤੀ ਮੁਇਆ ਸਾਰ ਨ ਕਾਈ ॥ (ਪੰਨਾ 360)

ਇਹ ਸਭ ਕੁਝ ਉਦੋਂ ਹੀ ਵਾਪਰਦਾ ਹੈ ਜਦੋਂ ਧਰਮ ਦੇ ਨਾਮ ਤੇ ਅਧਰਮ ਹੋਣ ਨੂੰ ਮਾਨਤਾ ਮਿਲ ਜਾਂਦੀ ਹੈ। ਡੇਰੇਦਾਰੀ ਕਿਉਂਕਿ ਸਿੱਖ ਧਰਮ ਦਾ ਹਿੱਸਾ ਨਹੀਂ ਹੈ, ਸੋ ਡੇਰੇਦਾਰੀ ਦੀ ਮਾਨਤਾ ਨੂੰ ਧਰਮ ਉਤੇ ਸਿਆਸਤ ਦਾ ਬੋਲਬਾਲਾ ਕਿਹਾ ਜਾ ਸਕਦਾ ਹੈ। ਸੋ ਕਿਹਾ ਜਾ ਸਕਦਾ ਹੈ 'ਕਿ ਧਰਮ ਮਨੁੱਖ ਦੀ ਮੁੱਢਲੀ ਅਤੇ ਪਵਿਤਰ ਲੋੜ ਹੈ । ਇਸ ਨੂੰ ਅਪਵਿਤਰ ਕਰਨ ਵਾਲੀਆਂ ਚੁਣੌਤੀਆਂ ਹਮੇਸ਼ਾਂ ਹੀ ਕਾਇਮ ਰਹਿੰਦੀਆਂ ਹਨ ਕਿਉਂਕਿ ਧਰਮ ਅਤੇ ਅਧਰਮ ਨਾਲੋ ਨਾਲ ਤੁਰਦੇ ਰਹਿੰਦੇ ਹਨ। ਕਈ ਵਾਰ ਇਨ੍ਹਾਂ ਦੋਹਾਂ ਵਿਚ ਪਛਾਣ ਕਰਨੀ ਵੀ ਔਖੀ ਹੋ ਜਾਂਦੀ ਹੈ । ਕੁਝ ਹਾਲਤਾਂ ਵਿਚ ਅਧਰਮ ਧਰਮ ਨਾਲੋਂ ਵੱਧ ਮਕਬੂਲ ਲਗਣ ਲਗ ਪੈਂਦਾ ਹੈ । ਅਧਰਮ ਦਾ ਪਲੜਾ ਇਸ ਲਈ ਵੀ ਭਾਰੀ ਹੋ ਜਾਂਦਾ ਹੈ ਕਿਉਂਕਿ ਰਾਜਾ, ਸਿਆਸਤਦਾਨ ਜਾਂ ਚਲਾਕ ਨੂੰ ਅਧਰਮ ਹੀ ਠੀਕ ਬੈਠਦਾ ਹੈ। ਧਰਮ ਦਾ ਅੰਦਾਜ਼ਾ ਗਿਣਤੀ ਤੋਂ ਨਹੀਂ ਗੁਣਾਂ ਤੋਂ ਲਗਦਾ ਹੈ। ਗੁਣ ਮੂਲਕ ਧਾਰਮਿਕ ਜੁਗਤਿ, ਜਿਸ ਨੂੰ ਧਰਮ ਦੀ ਸੰਗਿਆ ਮਿਲੀ ਹੋਈ ਹੈ, ਮਨੁੱਖ ਦੀ ਹਮੇਸ਼ਾਂ ਲੋੜ ਸੀ ਅਤੇ ਹਮੇਸ਼ਾਂ ਲੋੜ ਰਹੇਗੀ । ਵਕਤੀ ਲੋੜਾਂ, ਲਾਲਚ ਅਤੇ ਹਉਮੈ ਨਾਲ ਜਿਨਾ ਸੇਕ ਧਰਮ ਨੂੰ ਲਗਦਾ

ਰਹਿੰਦਾ ਹੈ, ਉਹ ਧਰਮ ਨੂੰ ਧੁਆਂਖਦਾ ਤਾਂ ਜ਼ਰੂਰ ਹੈ ਪਰੰਤੂ ਇਸ ਦੀ ਅਹਿਮੀਅਤ ਨੂੰ ਖਤਮ ਨਹੀਂ ਕਰ ਸਕਦਾ। ਸੋਨਾ ਤਾਂ ਸੋਨਾ ਹੀ ਰਹਿੰਦਾ ਹੈ ਭਾਵੇਂ ਉਹ ਚਿੱਕੜ ਵਿਚ ਹੋਵੇ, ਲੀਰ ਵਿਚ ਬੰਨ੍ਹਿਆ ਹੋਵੇ ਜਾਂ ਅਣਗੌਲਿਆ ਪਿਆ ਹੋਵੇ। ਪਰ ਸੋਨੇ ਦੀ ਥਾਂ ਮੁਲੰਮਾ ਵੇਚਣ ਦੀਆਂ ਉਦਾਹਰਣਾਂ ਹਮੇਸ਼ਾ ਮਿਲਦੀਆਂ ਰਹਿੰਦੀਆਂ ਹਨ। ਮੁਲੰਮੇ ਨੂੰ ਸੋਨੇ ਦੇ ਭਾਅ ਵੇਚ ਸਕਣ ਦੀ ਕਲਾ ਨੂੰ ਹੀ ਇਥੇ ਡੇਰੇਦਾਰੀ ਦੀ ਸੰਗਿਆ ਦਿੱਤੀ ਜਾ ਰਹੀ ਹੈ। ਇਸ ਵਾਸਤੇ ਗੁਰਬਾਣੀ ਵਿਚੋਂ ਮਾਰਗ ਦਰਸ਼ਨ ਪ੍ਰਾਪਤ ਕੀਤਾ ਜਾ ਸਕਦਾ ਹੈ। ਗੁਰਬਾਣੀ ਵਿਚ ਪੰਚਮ ਪਾਤਸ਼ਾਹ ਹਜ਼ੂਰ ਹੁਕਮ ਕਰਦੇ ਹਨ ਕਿ ਮਾਇਆ ਦੀ ਕੈਦ ਵਿਚੋਂ ਕੋਈ ਵਿਰਲਾ ਹੀ ਬਚਦਾ ਹੈ ਪਰ ਸੰਤ ਨੂੰ ਮਾਇਆ ਨਹੀਂ ਵਿਆਪਦੀ ਕਿਉਂਕਿ ਸੰਤ ਨੂੰ ਯੋਗਤਾ ਮੂਲਕ ਅਧਿਆਤਮਵਾਦੀ ਮੰਨਿਆ ਗਿਆ ਹੈ :

ਤੀਨਿ ਬਿਆਪਹਿ ਜਗਤ ਕਉ ਤੁਰੀਆ ਪਾਵੈ ਕੋਇ ॥
ਨਾਨਕ ਸੰਤ ਨਿਰਮਲ ਭਏ ਜਿਨ ਮਨਿ ਵਸਿਆ ਸੋਇ ॥ (ਪੰਨਾ 297)

ਪਰ ਨਾਲ ਹੀ ਇਹ ਵੀ ਦਸ ਦਿੱਤਾ ਹੈ ਕਿ ਅਕਾਲ ਪੁਰਖ ਦੇ ਪਿਆਰ ਵਿਚ ਭਿਜੀ ਹੋਈ ਰੂਹ ਅਤੇ ਪਾਖੰਡੀ ਆਤਮਾ ਜੋ ਦਿਸਣ ਨੂੰ ਇਕੋ ਜਿਹੀਆਂ ਲਗਣ ਤਾਂ ਵੀ ਉਨ੍ਹਾਂ ਨੂੰ ਇਕ ਸਮਝੇ ਜਾਣ ਦੀ ਲੋੜ ਨਹੀਂ ਹੈ। ਪ੍ਰਸੰਗ ਬਨਾਰਸ ਵਿਚ ਵਸਦੇ ਸੰਤਾਂ ਦਾ ਲਿਆ ਹੈ ਕਿਉਂਕਿ ਭਗਤ ਕਬੀਰ ਜੀ ਨੂੰ ਬਾਣੇ ਅਤੇ ਸੁੱਚਮ ਦੇ ਤਨਾਉ ਦਾ ਨਿਜੀ ਪੱਧਰ ਤੇ ਸਾਹਮਣਾ ਕਰਨਾ ਪਿਆ ਸੀ। ਭਗਤ ਜੀ ਦਾ ਜ਼ੁੰਮੇਵਾਰੀ ਨਾਲ ਦਿੱਤਾ ਬਿਆਨ ਇਸ ਪ੍ਰਕਾਰ ਹੈ :

ਗਜ ਸਾਢੇ ਤੈ ਤੈ ਧੋਤੀਆਂ ਤਿਹਰੇ ਪਾਇਨਿ ਤਗ ॥
ਗਲੀ ਜਿਨਾ ਜਪਮਾਲੀਆਂ ਲੋਟੇ ਹਥਿ ਨਿਬਗ ॥
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥ (ਪੰਨਾ 476)

ਇਸ ਪ੍ਰਸੰਗ ਨੂੰ ਹੋਰ ਵਿਸਥਾਰ ਵਿਚ ਸਮਝਣ ਲਈ ਇਸ ਦਾ ਸਿੱਖ ਪ੍ਰਸੰਗ ਸਾਹਮਣੇ ਲਿਆਂਦਾ ਜਾਣਾ ਇਸ ਲਈ ਜ਼ਰੂਰੀ ਹੈ ਕਿਉਂਕਿ ਇਸ ਨਾਲ ਸਪਸ਼ਟ ਹੋ ਜਾਵੇਗਾ ਕਿ ਸਿੱਖ ਧਰਮ ਵਿਚ ਸੰਤ-ਮੰਡਲ ਜਾਂ ਸੰਤ ਸੰਸਥਾਵਾਂ ਦਾ ਸਥਾਨ ਕੀ ਹੈ ? ਸਿੱਖ ਧਰਮ ਵਿਚ ਕਿਸੇ ਵੀ ਤਰ੍ਹਾਂ ਧਾਰਮਿਕ ਜਾਂ ਸਮਾਜਿਕ ਕੰਮ ਕਰਨ ਵਾਲਿਆਂ ਨੂੰ ਸ਼੍ਰੇਣੀ ਹੋ ਜਾਣ ਦਾ ਜਾਂ ਸ਼੍ਰੇਣੀ ਗਰਦਾਨੇ ਜਾਣ ਦਾ ਕੋਈ ਵਿਧਾਨ ਹੀ ਨਹੀਂ ਹੈ। ਸ਼੍ਰੇਣੀ ਸ਼ਬਦ ਵਿਆਖਿਆ ਦੀ ਦ੍ਰਿਸ਼ਟੀ ਤੋਂ ਅਸਲ ਵਿਚ ਦੂਜੇ ਦੀ ਕੀਮਤ ਤੇ ਆਪਣੇ ਨਿੱਜੀ ਹਿੱਤਾਂ ਦੀ ਸੁਰੱਖਿਅਤਾ ਦਾ ਹੀ ਨਾਮ ਕਿਹਾ ਜਾ ਸਕਦਾ ਹੈ। ਨਿੱਜੀ ਹਿੱਤ ਹੌਲੀ ਹੌਲੀ ਖੁਦਗਰਜ਼ੀ ਤਕ ਪਹੁੰਚ ਜਾਂਦੇ ਹਨ। ਇਥੋਂ ਤਕ ਕਿ ਸਿੱਖ ਧਰਮ ਖੇਤਰ ਵਿਚ ਗ੍ਰੰਥੀ, ਕੀਰਤਨੀਏ ਅਤੇ ਪ੍ਰਬੰਧਕਾਂ ਦੀ ਕਿਸੇ ਸ਼੍ਰੇਣੀ ਰੂਪ ਨੂੰ ਸਿਧਾਂਤਕ ਮਾਨਤਾ ਪ੍ਰਾਪਤ ਨਹੀਂ ਹੈ। ਦੋ ਹੀ ਸ਼੍ਰੇਣੀਆਂ ਪਰਵਾਨ ਕੀਤੀਆਂ ਗਈਆਂ ਹਨ ਅਤੇ ਇਨ੍ਹਾਂ ਦਾ ਅਧਿਆਤਮਕ ਪ੍ਰਸੰਗ ਵਿਚ ਗੁਰਮੁਖ ਅਤੇ

ਮਨਮੁੱਖ ਵਜੋਂ ਹੀ ਜ਼ਿਕਰ ਬਾਣੀ ਵਿਚ ਆਇਆ ਹੈ। ਇਸ ਆਧਾਰ ਉਤੇ ਧਰਮੀ ਅਤੇ ਅਧਰਮੀ ਜਾਂ ਨਾਸਤਿਕ ਅਤੇ ਆਸਤਿਕ ਦੀ ਸ੍ਰੇਣੀ ਤਾਂ ਸਮਝ ਵਿਚ ਆਉਂਦੀ ਹੈ। ਪਰ ਸਿੱਖ ਭਾਈਚਾਰੇ ਅੰਦਰ ਸ੍ਰੇਣੀਆਂ ਨੂੰ ਮਾਨਤਾ ਦਿੱਤੇ ਜਾਣ ਦਾ ਫ਼ੈਸ਼ਨ ਵਰਤਮਾਨ ਵਿਚ ਦਿਨੋ ਦਿਨ ਜ਼ੋਰ ਫੜਦਾ ਜਾ ਰਿਹਾ ਹੈ। ਇਸ ਫ਼ੈਸ਼ਨ ਪਿਛੇ ਕੁਝ ਦੇਹਧਾਰੀ ਸੰਸਥਾਵਾਂ ਸਿੱਖ ਵਿਰੋਧੀ ਦੀ ਸਿਆਸੀ ਸ਼ਹਿ ਨਾਲ ਕੰਮ ਕਰ ਰਹੀਆਂ ਨਜ਼ਰ ਆ ਜਾਂਦੀਆਂ ਹਨ। ਪਿਛੇ ਜਿਹੇ ਸੰਤਾਂ ਨੇ ਇਕਠੇ ਹੋ ਕੇ ਸ੍ਰੇਣੀ ਵਜੋਂ ਇਕ ਸੰਗਠਨ ਦਾ ਐਲਾਨ ਵੀ ਕੀਤਾ ਸੀ ਅਤੇ ਇਸ ਨੂੰ ਕੁਝ ਲੋਕਾਂ ਨੇ "ਸੰਤਾਂ ਦੀ ਯੂਨੀਅਨ" ਵੀ ਆਖਿਆ ਸੀ। ਸੰਤ ਮੰਡਲ ਦੀ ਕਥਾ ਇਥੋਂ ਸ੍ਰੇਣੀ ਵਜੋਂ ਸ਼ੁਰੂ ਕੀਤੀ ਜਾ ਸਕਦੀ ਹੈ। ਇਹੋ ਜਹੀ ਹਾਲਤ ਵਿਚ ਇਹ ਵੀਚਾਰਨ ਦੀ ਲੋੜ ਸਾਹਮਣੇ ਹੈ ਕਿ ਕੀ ਸੰਤ ਸ੍ਰੇਣੀ ਹਨ, ਸੰਸਥਾ ਹਨ, ਸੂਬਾ ਹਨ ਕਿ ਸੰਗਿਆ ਹਨ ? ਸੰਗਯਾ ਤੋਂ ਸੰਘ ਤੱਕ ਦਾ ਸਫ਼ਰ ਸਿੱਖ ਧਰਮ ਦੇ ਅੰਤਰਗਤ ਬਿਲਕੁਲ ਨਵਾਂ ਰੰਗ ਕਿਹਾ ਜਾਣਾ ਚਾਹੀਦਾ ਹੈ। ਇਹ ਰੰਗ ਭਾਰਤ ਵਿਚ ਕਿਸੇ ਵੇਲੇ ਰਿਸ਼ੀ ਪਰੰਪਰਾ ਦਾ ਪ੍ਰਧਾਨ ਰੰਗ ਹੁੰਦਾ ਸੀ। ਰਿਸ਼ੀ ਪਰੰਪਰਾ ਦੀ ਨਿਰੰਤਰਤਾ ਵਿਚ ਹਿੰਦੂ ਧਰਮ ਦੇ ਅੰਤਰਗਤ ਸੰਤ-ਪਰੰਮਪਰਾ ਪਰਵਾਨਣ ਧਾਰਮਿਕ ਸੰਸਥਾ ਰਹੀ ਹੈ। ਅਸਲ ਵਿਚ ਰਿਸ਼ੀ ਪਰੰਪਰਾ ਦੀ ਨਿਰੰਤਰਤਾ ਵਿਚ ਹੀ ਸਿੱਖ ਧਰਮ ਵਿਚ ਪੈਦਾ ਹੋ ਗਈ ਸੰਤ ਪਰੰਪਰਾ ਨੂੰ ਪਰਵਾਨ ਕੀਤਾ ਜਾ ਸਕਦਾ ਹੈ। ਇਨ੍ਹਾਂ ਦੋਹਾਂ ਵਿਚਕਾਰ ਜਿਹੜੇ ਸਾਂਝੇ ਤੱਤ ਨਜ਼ਰ ਆਉਂਦੇ ਹਨ, ਉਨ੍ਹਾਂ ਵਿਚ ਸਭ ਤੋਂ ਪਹਿਲਾਂ ਸ਼ਰਧਾਲੂ ਵਰਗ ਦੀ ਨਿਸ਼ਾਨਦੇਹੀ ਨੂੰ ਲਿਆ ਜਾ ਸਕਦਾ ਹੈ। ਹਰ ਰਿਸ਼ੀ ਅਤੇ ਹਰ ਸੰਤ ਆਪਣੇ ਪ੍ਰਭਾਵ ਦਾ ਘੇਰਾ ਮਿੱਥਦਾ ਹੈ ਅਤੇ ਆਪਣੇ ਸਰੋਤਿਆਂ ਨੂੰ ਵਰਗ ਰੂਪ ਵਿਚ ਮਾਨਤਾ ਦੇਂਦਾ ਹੈ। ਇਹ ਸ਼ਰਧਾਲੂ ਵਰਗ, ਅਗਵਾਈ ਲਈ ਇਕ ਵਿਕਤੀ ਵਿਸ਼ੇਸ਼ ਨੂੰ ਹੀ ਪ੍ਰਭੂ ਦਾ ਖ਼ਾਸ ਬੰਦਾ ਹੋਣ ਦੀ ਮਾਨਤਾ ਦੇ ਦੇਂਦਾ ਹੈ। ਹਿੰਦੂ ਸੰਤਾਂ ਵਾਂਗ ਸਿੱਖ ਕਹਾਉਣ ਵਾਲੇ ਸੰਤਾਂ ਨੇ ਵੀ ਆਪਣੇ ਆਪਣੇ ਅਸਰ ਵਾਲੇ ਘੇਰੇ ਨਿਸਚਿਤ ਕੀਤੇ ਹੋਏ ਹਨ। ਇਲਾਕਿਆਂ, ਗੋਤਾਂ ਅਤੇ ਪਹਿਰਾਵਿਆਂ ਨੂੰ ਸੰਤਾਂ ਨੇ ਵਰਗਾਂ ਲਈ ਪਛਾਣ ਵਜੋਂ ਆਧਾਰ ਬਣਾਇਆ ਹੋਇਆ ਹੈ। ਪਛਾਣ ਨੂੰ ਲੈ ਕੇ ਰੰਗਾਂ ਦੇ ਝਗੜੇ ਪੈਦਾ ਹੋ ਗਏ ਹਨ। ਨਾਮ ਧਾਰੀਏ ਨੀਲੇ ਰੰਗ ਦੇ ਵਿਰੁੱਧ ਬੋਲਦੇ ਹਨ, ਫਿਰ ਵੀ ਨੀਲ ਧਾਰੀਆਂ ਦਾ ਇਕ ਸਿੱਖ ਵਰਗ ਪੈਦਾ ਹੋ ਗਿਆ ਹੈ। ਇਹ ਕੇਵਲ ਸਿੱਖਾਂ ਨਾਲ ਹੀ ਨਹੀਂ ਵਾਪਰਿਆ ਕਿਉਂਕਿ ਪੱਛਮ ਵਿਚ ਇਸ ਦਾ ਪ੍ਰਗਟਾਵਾ ਆਪਣੇ ਅਸਲੀ ਰੰਗ ਵਿਚ ਹੋ ਗਿਆ ਲਗਦਾ ਹੈ। ਕੁਝ ਸੰਤਾਂ ਨੇ ਤਾਂ ਗੁਰੂ ਗ੍ਰੰਥ ਸਾਹਿਬ ਦੇ ਨਾਲ ਨਾਲ ਹਵਨ ਕੁੰਡਾਂ ਦਾ ਲਾਹਾ ਲੈ ਕੇ, ਧਰਮੀ ਹੋ ਕੇ ਵੀ ਧਰਮ ਨਿਰਪੇਖ ਹੋਣ ਦੀ ਬੇਲੋੜੀ ਕੋਸ਼ਿਸ਼ ਕੀਤੀ ਹੋਈ ਹੈ। ਇਸ ਨਾਲ ਸ਼ਰਧਾਲੂਆਂ ਦਾ ਵਿਅਕਤੀ ਪੂਜਕ ਹੋਣ ਦਾ ਜੋ ਅਮਲ ਸਾਹਮਣੇ ਆਉਂਦਾ ਹੈ, ਉਹ ਦੇਹਧਾਰੀ ਗੁਰੂ ਵਾਲਾ ਹੀ ਹੈ। ਦੇਹਧਾਰੀ ਗੁਰੂ ਵਰਗੀ ਮਾਨਤਾ ਵਾਲੇ ਵਿਅਕਤੀ ਨੂੰ, ਅਵਤਾਰਵਾਦ ਦੀ ਭਾਵਨਾ ਅਨੁਸਾਰ ਜਾਂ ਰਿਸ਼ੀ ਪਰੰਪਰਾ ਦੀ ਨਿਰੰਤਰਤਾ ਵਿਚ ਕਿਸੇ ਸਥਾਪਿਤ ਮਹਾਂਪੁਰਸ਼ ਨਾਲ ਜੋੜੇ ਜਾਣ ਦੀ ਲੋੜ ਵੀ ਪੈਂਦੀ ਹੈ। ਸਿੱਖ ਧਰਮ ਦੇ ਨੇੜੇ ਤੇੜੇ ਜਿਨ੍ਹਾਂ ਵਿਅਕਤੀਆ

ਨੇ ਡੇਰੇਦਾਰੀ ਨੂੰ ਮਾਨਤਾ ਦੇ ਕੇ ਗੁਰੂਡੰਮ ਸਥਾਪਿਤ ਕਰ ਲਿਆ ਹੈ, ਉਨ੍ਹਾਂ ਵਿਚ ਰਾਧਾ ਸੁਆਮੀਆਂ ਅਤੇ ਨਿਰੰਕਾਰੀਆਂ ਨੂੰ ਮੁੱਖ ਰੂਪ ਵਿਚ ਗਿਣਿਆ ਜਾ ਸਕਦਾ ਹੈ। ਪਰ ਗੌਣ ਰੂਪ ਵਿਚ ਵਿਚਰਦੇ ਡੇਰੇਦਾਰਾਂ ਦੀ ਵੀ ਕੋਈ ਕਮੀ ਨਹੀਂ। ਬਹੁਤ ਸਾਰੀਆਂ ਡੇਰੇਦਾਰੀਆਂ ਸਿੱਖ ਅਖਵਾਉਂਦੀਆਂ ਵੀ ਨਹੀਂ ਅਤੇ ਸਿੱਖ ਹਨ ਵੀ ਨਹੀਂ। ਪਰ ਇਨ੍ਹਾਂ ਡੇਰੇਦਾਰੀਆਂ ਦਾ ਆਰੰਭ ਸਿੱਖੀ ਦੇ ਭੇਖ ਵਿਚ ਹੀ ਹੋਇਆ ਸੀ। ਪਰ ਸਮਾਂ ਪਾ ਕੇ ਇਸ ਤਰ੍ਹਾਂ ਸੋਚਣ ਵਾਲੇ ਲੋਕ, ਸਿੱਖ ਧਰਮ ਦੇ ਅੰਤਰਗਤ ਸੰਤ ਪਰੰਪਰਾ ਵਜੋਂ ਸਥਾਪਿਤ ਹੋ ਗਏ ਸਨ। ਜਿਵੇਂ ਜਿਵੇਂ ਇਹੋ ਜਿਹੀ ਬਿਰਤੀ ਵਾਲੇ ਲੋਕ ਡੇਰੇਦਾਰੀ ਵਿਚ ਪਰਪੱਕ ਹੁੰਦੇ ਗਏ, ਤਿਵੇਂ ਤਿਵੇਂ ਉਨ੍ਹਾਂ ਅੰਦਰ ਰਿਸ਼ੀ ਪਰੰਪਰਾ ਵਾਲੇ ਲੱਛਣ ਪ੍ਰਗਟ ਰੂਪ ਵਿਚ ਪਰਵੇਸ਼ ਕਰਦੇ ਗਏ। ਨਿਵੇਕਲੀ ਕਿਸਮ ਦਾ ਨਿਸਚਤ ਬਾਣਾ ਇਹੋ ਜਿਹੇ ਸੰਤ ਮੰਡਲਾਂ ਦੀ ਪਛਾਣ ਹੋ ਗਿਆ ਹੈ। ਹੌਲੀ ਹੌਲੀ ਇਹ ਸੰਤ ਅਖਵਾਉਣ ਵਾਲੇ ਵਿਅਕਤੀ ਆਪਣੇ ਆਪ ਮਹਾਂਪੁਰਸ਼ ਘੋਸ਼ਿਤ ਹੋ ਗਏ ਹਨ ਅਤੇ ਆਮ ਲੋਕਾਂ ਦੇ ਮਸੀਹਾ ਹੋਣ ਦਾ ਭਰਮ ਪਾਲਣ ਲਗ ਪਏ ਸਨ। ਭਾਈ ਕਾਨ੍ਹ ਸਿੰਘ ਨਾਭਾ ਨੇ ਇਸ ਤਰ੍ਹਾਂ ਦੀਆਂ ਸਿੱਖੀ ਵਿਰੁਧ ਸੰਭਾਵਨਾਵਾਂ ਦਾ ਅੰਦਾਜ਼ਾ ਲਾ ਕੇ ਬਹੁਤ ਪਹਿਲਾਂ 'ਗੁਰੁਮਤ ਮਾਰਤੰਡ' ਪੰਨਾ 196 ਤੇ ਸੰਤ ਅਤੇ ਸਾਧ ਬਾਰੇ ਇਹ ਰਾਇ ਦਰਜ ਕਰ ਦਿਤੀ ਸੀ, "ਸਿੱਖ ਧਰਮ ਅਨੁਸਾਰ ਸੰਤ ਕੋਈ ਖਾਸ ਜਮਾਤ ਅਥਵਾ ਪੰਥ ਨਹੀਂ, ਅਰ ਨਾ ਉਸ ਲਈ ਕੋਈ ਖਾਸ ਲਿਬਾਸ ਨਿਯਤ ਹੈ।" ਅਗੇ ਇਸ ਪ੍ਰਸੰਗ ਵਿਚ ਭਾਈ ਕਾਨ੍ਹ ਸਿੰਘ ਨਾਭਾ ਸੰਤਾਂ ਦੇ ਲਿਬਾਸ ਬਾਰੇ ਸਪਸ਼ਟ ਕਰਦੇ ਹਨ ਕਿ "ਇਸ ਸਮੇਂ ਵੇਖਣ ਵਿਚ ਆਉਂਦਾ ਹੈ ਕਿ ਲੰਮਾ ਕੁੜਤਾ ਜਾਂ ਚੋਲਾ, ਸਿਰ ਤੇ ਕੋਈ ਗੋਲ ਪਗ, ਪਜਾਮੇ ਦਾ ਤਿਆਗ, ਪੈਰੀ ਪਊਏ, ਇਹ ਸੰਤ ਦਾ ਖਾਸ ਭੇਖ ਹੋ ਗਿਆ ਹੈ, ਜੋ ਲੋਕਾਂ ਨੂੰ ਭੁਲੇਖੇ ਵਿਚ ਪਾਉਂਦਾ ਹੈ ਤੇ ਅਨਧਿਕਾਰੀਆਂ ਦੇ ਮਨੀ ਅਹੰਕਾਰ ਵਧਾਉਂਦਾ ਹੈ।"

ਇਸ ਨਾਲ ਇਹ ਤੱਥ ਸਾਹਮਣੇ ਆ ਜਾਂਦਾ ਹੈ ਕਿ ਸਿੱਖ ਧਰਮ ਅੰਦਰ ਵਿਚਰਦੇ ਸੰਤਾਂ ਦੇ ਭੇਖ ਵਿਚ, ਸਿੱਖ ਦ੍ਰਿਸ਼ਟੀਕੋਨ ਤੋਂ ਅਨਧਿਕਾਰੀ ਸੰਸਾਰ ਦੇ ਪਰਵੇਸ਼ ਕਰ ਜਾਣ ਦੀਆਂ ਸੰਭਾਵਨਾਵਾਂ ਕਾਇਮ ਹੋ ਗਈਆਂ ਸਨ। ਇਨ੍ਹਾ ਨੂੰ ਪ੍ਰਗਟ ਰੂਪ ਵਿਚ ਸਾਹਮਣੇ ਲਿਆਉਣ ਦਾ ਕਾਰਜ ਭਾਰਤ ਦੇ ਸਿਆਸੀ ਢਾਂਚੇ ਵਿਚ ਰਖ ਕੇ ਵੀਚਾਰੀਏ ਤਾਂ ਸਮਝਣਾ ਔਖਾ ਨਹੀਂ ਹੈ। ਪਿਛੇ ਵੀ ਇਸ ਦਾ ਸੰਕੇਤ ਮਾਤਰ ਬਿਆਨ ਕਰ ਦਿੱਤਾ ਹੈ। ਪਰ ਪੰਜਾਬ ਵਿਚ ਸਿੱਖੀ ਦੇ ਪ੍ਰਭਾਵ ਨੂੰ ਕਮਜ਼ੋਰ ਕਰਨ ਲਈ ਜਿਵੇਂ ਪਹਿਲਾਂ ਰਾਧਾ ਸੁਆਮੀਆਂ ਅਤੇ ਨਿਰੰਕਾਰੀਆਂ ਨੂੰ ਮਾਨਤਾ ਦੇ ਕੇ ਸਿੱਖ ਵਿਰੋਧੀ ਅਤੇ ਭਾਰਤ ਦੇ ਸਿਆਸੀ ਸਭਿਆਚਾਰ ਮੁਤਾਬਿਕ ਅਜਿਹੀਆਂ ਸਿੱਖ ਸੰਸਥਾਵਾਂ ਨੂੰ ਉਭਾਰਿਆ ਗਿਆ ਸੀ, ਉਸੇ ਤਰ੍ਹਾਂ ਵਰਤਮਾਨ ਸਮੇਂ ਵਿਚ ਸੰਤਾਂ ਦੇ ਡੇਰਿਆਂ ਨੂੰ ਸਿਆਸੀ ਸਭਿਆਚਾਰ ਮੁਤਾਬਿਕ ਉਭਾਰਿਆ ਜਾ ਰਿਹਾ ਹੈ। ਇਸ ਤਰ੍ਹਾਂ ਅਕਾਲੀਆਂ ਨੂੰ ਸਿੱਖ ਪ੍ਰਤੀਨਿਧ ਪਰਵਾਨ ਕਰਕੇ ਸੰਤਾਂ ਨੂੰ ਸਿਆਸੀ ਮਾਧਿਅਮ ਵਜੋਂ ਅਕਾਲੀਆਂ ਵਿਰੁੱਧ ਸਪਸ਼ਟ ਤੌਰ ਤੇ ਵਰਤਿਆ ਜਾ ਰਿਹਾ ਹੈ। ਇਸ ਸਥਿਤੀ ਨੂੰ ਭਗਤ ਕਬੀਰ ਜੀ ਦੇ ਸ਼ਬਦ ਦੀ ਰੋਸ਼ਨੀ ਵਿਚ ਸਮਝਣ ਦਾ ਯਤਨ ਕੀਤਾ ਜਾ

ਸਕਦਾ ਹੈ। ਇਸ ਪ੍ਰਥਾਏ ਭਗਤ ਕਬੀਰ ਜੀ ਦਾ ਇਕ ਸ਼ਬਦ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ 475-76 ਤੇ ਦਰਜ ਹੈ। ਇਸ ਸ਼ਬਦ ਵਿਚ ਭਗਤ ਜੀ ਨੇ ਸੰਤ ਪਰੰਪਰਾ ਦੇ ਨਾਮ ਹੇਠ ਕੀਤੇ ਜਾ ਰਹੇ ਅਧਾਰਮਿਕ ਪ੍ਰਸੰਗ ਦਾ ਚਿਤਰਣ ਇਸ ਤਰ੍ਹਾਂ ਕੀਤਾ ਹੋਇਆ ਹੈ :

ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨ ਤਗ ॥
ਗਲੀ ਜਿਨਾ ਜਪਮਾਲੀਆ ਲੋਟੇ ਹਥਿ ਨਿਬਗ ॥
ਓਇ ਹਰਿ ਕੇ ਸੰਤ ਨਾ ਆਖੀਅਹਿ ਬਾਨਾਰਸਿ ਕੇ ਠਗ ॥
ਐਸੇ ਸੰਤ ਨ ਮੋ ਕਉ ਭਾਵਹਿ ॥
ਡਾਲਾ ਸਿਉ ਪੇਡਾ ਗਟਕਾਵਹਿ ॥੧॥ ਰਹਾਉ ॥
ਬਾਸਨ ਮਾਂਜਿ ਚਰਾਵਹਿ ਉਪਰਿ ਕਾਠੀ ਧੋਇ ਜਲਾਵਹਿ ॥
ਬਸੁਧਾ ਖੋਦਿ ਕਰਹਿ ਦੁਇ ਚੂਲੇ ਸਾਰੇ ਮਾਣਸ ਖਾਵਹਿ ॥੨॥
ਓਇ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ ਅਪਰਸ ਕਹਾਵਹਿ ॥
ਸਦਾ ਸਦਾ ਫਿਰਹਿ ਅਭਿਮਾਨੀ ਸਗਲ ਕੁਟੰਬ ਡੁਬਾਵਹਿ ॥੩॥
ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੇ ਕਰਮ ਕਮਾਵੈ ॥
ਕਹੁ ਕਬੀਰ ਜਿਸ ਸਤਿਗੁਰੁ ਭੇਟੈ ਪੁਨਰਪਿ ਜਨਮਿ ਨ ਆਵੈ ॥੪॥੨॥

ਸ਼ਬਦ ਦੇ ਪਹਿਲੇ ਬੰਦ ਵਿਚ ਭਗਤ ਕਬੀਰ ਜੀ ਉਸ ਪ੍ਰਾਪਤ ਸਥਿਤੀ ਦਾ ਜ਼ਿਕਰ ਕਰਦੇ ਹਨ; ਜਿਸ ਵਿਚ ਰਿਸ਼ੀ ਪਰੰਪਰਾ ਦੀਆਂ ਪੂਛਾਂ ਬਣੇ ਹੋਏ ਸੰਤ ਲੋਕ, ਆਮ ਲੋਕਾਂ ਦੇ ਧਾਰਮਿਕ ਜਜ਼ਬਿਆਂ ਦਾ ਸ਼ੋਸ਼ਣ ਕਰਕੇ ਨਾਜਾਇਜ਼ ਲਾਭ ਲੈ ਰਹੇ ਸਨ। ਇਨ੍ਹਾਂ ਸੰਤਾਂ ਕੋਲ ਇਕ ਖਾਸ ਕਿਸਮ ਦਾ ਭੇਖ ਤਾਂ ਅਵੱਸ਼ ਸੀ ਅਤੇ ਉਸ ਭੇਖ ਦੇ ਆਸਰੇ ਉਹ ਉਵੇਂ ਹੀ ਪ੍ਰਭੂ ਦੇ ਖਾਸ ਬੰਦੇ ਹੋਣ ਦਾ ਅਨੰਦ ਲੈ ਰਹੇ ਸਨ, ਜਿਵੇਂ ਰਿਸ਼ੀ ਅਤੇ ਸਿੱਧ ਜੋਗੀ ਇਕ ਖਾਸ ਧਾਰਮਿਕ ਸ਼੍ਰੇਣੀ ਵਜੋਂ ਸਮਾਜਕ ਅਨੰਦ ਨੂੰ ਅਧਿਕਾਰ ਸਮਝ ਕੇ ਲੈਂਦੇ ਆ ਰਹੇ ਸਨ। ਭਗਤ ਕਬੀਰ ਜੀ ਅਜਿਹੇ ਭੇਖਧਾਰੀਆਂ ਨੂੰ ਹਰਿ ਕੇ ਸੰਤ ਪਰਵਾਨ ਕਰਨ ਤੋਂ ਇਨਕਾਰ ਕਰਦੇ ਹੋਏ ਆਖਦੇ ਹਨ ਕਿ ਬਾਣਾ ਬੇਸ਼ਕ ਸੰਤਾਂ ਵਾਲਾ ਹੈ ਪਰ ਅਸਲ ਵਿਚ ਇਹ ਠੱਗੀ ਦਾ ਹਥਿਆਰ ਹੀ ਸਮਝਿਆ ਜਾਣਾ ਚਾਹੀਦਾ ਹੈ :

ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥
ਗਲੀ ਜਿਨਾ ਜਪਮਾਲੀਆ ਲੋਟੇ ਹਥਿ ਨਿਬਗ ॥
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥

ਏਸੇ "ਠੱਗ" ਸ਼ਬਦ ਨੂੰ ਭਾਈ ਕਾਨ੍ਹ ਸਿੰਘ ਨਾਭਾ ਨੇ "ਅਨਧਿਕਾਰੀ" ਆਖਿਆ ਹੈ। ਇਹੋ ਜਿਹੇ ਸੰਤਾਂ ਦਾ ਕਿਰਦਾਰ ਟਾਹਣੀਆਂ ਸਮੇਤ ਬੂਟੇ ਡਕਾਰ ਜਾਣ ਵਾਲੇ ਲੋਟੂ ਟੋਲੇ ਵਾਲਾ ਦਸਿਆ ਹੋਇਆ ਹੈ ਕਿਉਂਕਿ ਇਨ੍ਹਾਂ ਦੇ ਸ਼੍ਰੇਣੀ ਹਿਤ ਅਸਲ ਵਿਚ ਲੋਕ ਹਿਤਾਂ

ਦੇ ਟਕਰਾਉ ਵਿਚ ਹੀ ਰਹਿੰਦੇ ਹਨ :

ਐਸੇ ਸੰਤ ਨ ਮੋ ਕਉ ਭਾਵਹਿ ॥
ਡਾਲਾ ਸਿਉ ਪੇਡਾ ਗਟਕਾਵਹਿ ॥

ਇਹੋ ਜਿਹੇ ਲੋਕ ਜੋ ਬਾਣੇ ਵਿਚ ਧਰਮ ਲੁਕਾ ਕੇ ਉਸ ਨੂੰ ਮਨਮਰਜ਼ੀ ਮੁਤਾਬਿਕ ਵਰਤਣ ਦੇ ਮਾਹਿਰ ਹੋ ਜਾਂਦੇ ਹਨ, ਉਹ ਪ੍ਰਗਟ ਰੂਪ ਵਿਚ ਉਹ ਸਾਰੀਆਂ ਪਵਿੱਤਰ ਰਸਮਾਂ ਵਿਖਾਵੇ ਵਾਸਤੇ ਕਰਦੇ ਰਹਿੰਦੇ ਹਨ, ਜਿੰਨਾਂ ਨਾਲ ਸ਼ਰਧਾਲੂ ਵਰਗ ਦੀ ਮਾਨਸਿਕਤਾ ਨੂੰ ਵੱਸ ਵਿਚ ਕੀਤਾ ਜਾ ਸਕਦਾ ਹੈ। ਪਰ ਅਸਲ ਵਿਚ ਉਹ ਇਨ੍ਹਾਂ ਪਵਿੱਤਰ ਵਿਖਾਵਿਆਂ ਦੀ ਓਟ ਵਿਚ ਬੰਦੇ ਖਾਣ ਦਾ ਅਧਾਰਮਿਕ ਪ੍ਰਬੰਧ ਹੀ ਕਰ ਰਹੇ ਹੁੰਦੇ ਹਨ। ਕਬੀਰ ਜੀ ਦੀ ਇਹ ਸੁਰ ਬੰਦੇ ਖਾਣਿਆਂ ਦੀ ਉਸ ਨਮਾਜ਼ ਵਰਗੀ ਹੈ, ਜਿਸ ਦਾ ਜ਼ਿਕਰ ਗੁਰਬਾਣੀ ਵਿਚ ਵੀ ਕੀਤਾ ਹੋਇਆ ਹੈ :

ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ ॥
ਬਸੁਧਾ ਖੋਦਿ ਕਰਹਿ ਦੁਇ ਚੂਲੇ ਸਾਰੇ ਮਾਣਸ ਖਾਵਹਿ ॥

ਇਹੋ ਜਿਹੀ ਹਾਲਤ ਵਿਚ ਸੰਤਤਾਈ ਤਾਂ ਇਕ ਪਾਸੇ ਰਹਿ ਜਾਂਦੀ ਹੈ ਕਿਉਂਕਿ ਇਹੋ ਜਿਹੀ ਸਥਿਤੀ ਵਿਚ "ਮਨ ਹੋਰ ਮੁਖ ਹੋਰ" ਵਾਲਾ ਕੱਚਾ ਜੀਵਨ ਹੀ ਜੀਵਿਆ ਜਾ ਸਕਦਾ ਹੈ। ਕਹਾਉਣ ਨੂੰ ਤਾਂ ਇਹੋ ਜਿਹੇ ਭੇਖਧਾਰੀ ਲੋਕ ਸੰਤ ਹੀ ਕਹਾਉਂਦੇ ਹਨ ਅਤੇ ਸੰਤਪੁਣੇ ਦੇ ਹੱਕ ਵਿਚ ਦਲੀਲਾਂ ਵੀ ਦੇਈ ਜਾਂਦੇ ਹਨ ਪਰ ਉਨ੍ਹਾਂ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਜਿਸ ਨੂੰ ਉਹ ਸੰਤਤਾਈ ਸਮਝ ਰਹੇ ਹਨ, ਇਹ ਤਾਂ ਵਧ ਤੋਂ ਵਧ ਧਾਰਮਿਕ ਹਉਮੈਂ ਹੈ। ਹਉਮੈਂ ਭਾਵੇਂ ਧਾਰਮਿਕ ਵੀ ਹੋਵੇ, ਬੰਦੇ ਨੂੰ ਡੋਬਣ ਦਾ, ਖੁਆਰ ਕਰਨ ਦਾ ਕੰਮ ਹੀ ਕਰਦੀ ਹੈ। ਕਬੀਰ ਜੀ ਫੁਰਮਾਂਦੇ ਹਨ :

ਓਹਿ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ ਅਪਰਸ ਕਹਾਵਹਿ ॥
ਸਦਾ ਸਦਾ ਫਿਰਹਿ ਅਭਿਮਾਨੀ ਸਗਲ ਕੁਟੰਬ ਡੁਬਾਵਹਿ ॥

ਅਸਲ ਵਿਚ ਜਿਹੜੇ ਲੋਕ ਸੰਤ ਤਾਂ ਕਹਾ ਰਹੇ ਹਨ ਪਰ ਉਹ ਇੰਨਾ ਵੀ ਨਹੀਂ ਜਾਣਦੇ ਕਿ ਉਹ ਵੀ ਆਮ ਲੋਕਾਂ ਵਰਗੇ ਸਾਧਾਰਨ ਇਨਸਾਨ ਹੀ ਹਨ। ਇਹੋ ਜਿਹੇ ਸੰਤਾਂ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਪ੍ਰਭੂ ਨੇ ਉਨ੍ਹਾਂ ਨੂੰ ਜਿਸ ਪਾਸੇ ਲਾਇਆ ਹੈ, ਉਹ ਉਸ ਪਾਸੇ ਲੱਗੇ ਹੋਏ ਹਨ। ਪ੍ਰਭੂ ਦੀ ਮਿਹਰ ਬਿਨਾਂ ਸਿੱਧੇ ਪਾਸੇ ਨਹੀਂ ਤੁਰਿਆ ਜਾ ਸਕਦਾ। ਸਿੱਧੇ ਪਾਸੇ ਤੁਰੇ ਬਿਨਾਂ ਮੁਕਤੀ ਸੰਭਵ ਨਹੀਂ ਹੈ। ਫਿਰ ਇਹੋ ਜਿਹੇ ਭੇਖੀ ਮੁਕਤੀ ਦਾਤਿਆਂ ਦੇ ਮਗਰ ਲਗੇ ਹੋਏ ਇਨਸਾਨਾਂ ਦਾ ਕੀ ਭਲਾ ਹੋ ਸਕਦਾ ? ਇਸ ਲਈ ਪ੍ਰਭੂ ਦੀ ਮਿਹਰ ਤੋਂ ਵਿਰਵੇ ਲੋਕ ਆਪਣੀ ਚਲਾਕ ਬਿਰਤੀ ਦੇ ਬਲਬੂਤੇ ਨਾਲ ਜੋ ਕੁਝ ਕਰ ਰਹੇ ਹਨ, ਉਹ ਨਿਰਸੰਦੇਹ ਮੁਕਤ - ਮਾਰਗ ਨਹੀਂ ਹੈ। ਕਬੀਰ ਜੀ ਦੇ ਸ਼ਬਦਾਂ ਵਿਚ ਇਹ ਲੋਕ ਆਪਣਾ ਜੀਵਨ ਵਿਅਰਥ ਗੁਆ ਰਹੇ ਹਨ। ਇਹੋ ਜਿਹੇ ਸੰਤਾਂ ਪ੍ਰਤੀ ਚੇਤੰਨ ਇਸ ਤਰ੍ਹਾਂ

ਕੀਤਾ ਜਾ ਰਿਹਾ :

ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੇ ਕਰਮ ਕਮਾਵੈ ॥
ਕਹੁ ਕਬੀਰ ਜਿਸੁ ਸਤਿਗੁਰ ਭੇਟੇ ਪੁਨਰਪਿ ਜਨਮ ਨ ਆਵੈ ॥

ਸੋ ਜੋ ਮੁਕਤੀ - ਸੰਸਥਾਵਾਂ ਦੇ ਭਰਮ ਜਾਲ ਫੈਲਾ ਕੇ ਸਿਧੇ ਸਾਦੇ ਲੋਕਾਂ ਦੀਆਂ ਮਾਸੂਮ ਮਜ਼ਬੂਰੀਆਂ ਦਾ ਨਾਜਾਇਜ਼ ਲਾਭ ਲੈ ਰਹੇ ਹਨ, ਉਹ ਤਾਂ ਆਪ ਚੁਰਾਸੀ ਦੇ ਚੱਕਰ ਵਿਚ ਪਏ ਹੋਏ ਹਨ। ਸਿੱਖ ਨੇ ਸੰਤਤਾਈ ਤੱਕ ਵਿਕਾਸ ਤਾਂ ਕਰਨਾ ਹੈ ਪਰ ਇਸ ਵਿਕਾਸ ਦਾ ਮਾਧਿਅਮ ਕੋਈ ਵਿਅਕਤੀ ਨਹੀਂ ਸਗੋਂ ਸ਼ਬਦ ਹੈ। ਇਸ ਲਈ ਸੰਤ ਪਦ ਦਾ ਧਾਰਨੀ ਹੋ ਜਾਣਾ ਸਿੱਖ ਦਾ ਆਦਰਸ਼ ਜਾਂ ਮੰਜ਼ਲ ਨਹੀਂ ਹੈ। ਸਿੱਖ ਅਤੇ ਸੰਤ ਅਸਲ ਵਿਚ ਇਕ ਦੂਜੇ ਦੇ ਪੂਰਕ ਹੋਣੇ ਚਾਹੀਦੇ ਹਨ। ਸੋ ਸੰਤ ਨੂੰ ਸਿੱਖ ਤੋਂ ਵਿੱਥ ਤੇ ਰਹਿਣ ਦਾ ਭਰਮ ਪਾਲਣ ਦਾ ਕੋਈ ਅਧਿਕਾਰ ਨਹੀਂ ਹੈ। ਸੰਤ ਜੇ ਸਿੱਖ ਹੈ ਤਾਂ ਹੀ ਉਹ ਰਿਸ਼ੀ ਪਰੰਪਰਾ ਦੀ ਜਕੜ ਤੋਂ ਮੁਕਤ ਹੋ ਸਕਦਾ ਹੈ। ਇਸੇ ਲਈ ਭਾਈ ਗੁਰਦਾਸ ਜੀ ਨੇ ਆਪਣੇ ਕਬਿੱਤ ਵਿਚ ਕਿਹਾ ਹੈ ਕਿ ਸੰਤ ਸ਼ਬਦ ਗੁਰਮਤਿ ਦੇ ਸਤਿ ਨੂੰ ਹੰਢਾਉਣ ਵਾਲੇ ਵਿਅਕਤੀ ਵਾਸਤੇ ਵਰਤਿਆ ਗਿਆ ਹੈ :

ਗੁਰਮਤਿ ਸਤਿ ਕਰਿ ਸੰਤ ਨਾਮ ਹੈ ॥

ਸਿੱਖ ਸੰਤ ਦੀ ਵਿਆਖਿਆ ਭਾਈ ਗੁਰਦਾਸ ਜੀ ਨੇ ਸੰਤ ਨੂੰ ਰਿਸ਼ੀ ਸ੍ਰੇਣੀ ਨਾਲੋਂ ਨਿਖੇੜਨ ਲਈ ਇਸ ਤਰ੍ਹਾਂ ਵੀ ਕੀਤੀ ਹੋਈ ਹੈ :

ਪੂਰਨ ਬ੍ਰਹਮ ਗੁਰ ਗੋਬਿੰਦ ਗੋਬਿੰਦ ਗੁਰ
ਅਬਿਗਤ ਗਤਿ ਸਿਮਰਤ ਸਿਖ ਸੰਤ ਹੈ।

ਸੋ ਸੰਤ ਲਈ ਸਿੱਖ ਹੋਣਾ ਲਾਜ਼ਮੀ ਹੈ ਅਤੇ ਸਿੱਖ - ਸੰਤ ਕਿਸੇ ਸੂਰਤ ਵਿਚ ਵੀ ਗੁਰੂ ਦਾ ਸ਼ਰੀਕ ਨਹੀਂ ਹੋ ਸਕਦਾ। ਇਸੇ ਲਈ ਇਹ ਚਿਤਾਵਨੀ ਹਰੇਕ ਸੰਤ ਨੂੰ ਯਾਦ ਰੱਖਣੀ ਚਾਹੀਦੀ ਹੈ :

ਭੇਖ ਧਰੇ ਲੂਟਤ ਸੰਸਾਰਾ। ਛਪਤ ਸਾਧ ਜਿਹ ਨਾਮ ਅਧਾਰਾ।

ਸਿੱਖ ਸੰਤ ਨੂੰ ਵਾਹਿਗੁਰੂ ਦੇ ਨਿਮਰ ਸੇਵਕ ਵਜੋਂ, ਸ਼ਬਦ ਵਿਚ ਰੰਗੇ ਹੋਏ ਮਨ ਵਾਲੇ ਵਜੋਂ ਅਤੇ ਸੁੰਦਰ, ਸ਼ੀਲ ਤੇ ਭਲੇ ਸੁਭਾ ਵਾਲੇ ਵਜੋਂ ਹੀ ਜਾਣਿਆ ਜਾਂਦਾ ਰਹੇਗਾ। ਸੰਤ ਨੇ ਆਪਣੇ ਕਾਰਨਾਮਿਆਂ ਨਾਲ ਆਪਣੇ ਨਾਲੋਂ ਸਿੱਖ ਕੱਟ ਲਿਆ ਹੈ ਅਤੇ ਸਿਟੇ ਵਜੋਂ ਉਹ ਕੇਵਲ ਸੰਤ ਹੀ ਰਹਿ ਗਿਆ ਹੈ। ਸੰਤ ਜੋ ਸਿੱਖ ਜੁਗਤਿ ਵਿਚ ਹੋਵੇ ਤਾਂ ਹੀ ਇਹ ਸੰਭਵ ਹੋਵੇਗਾ ਕਿ ਸੰਤ ਸ੍ਰੇਣੀ ਪ੍ਰਤੀਨਿਧ ਜਾਂ ਧੜਾ ਨਹੀਂ ਹੋ ਸਕਦਾ। ਇਸੇ ਕਰਕੇ ਸੰਤ ਨੂੰ ਨਿੰਦਾ ਮੁਹਿੰਮ ਵਿਚ ਸ਼ਾਮਲ ਹੋਣ ਤੋਂ ਵਰਜਿਆ ਗਿਆ ਹੈ। ਸੰਤ ਇਸ ਤਰ੍ਹਾਂ ਨਿਮਰਤਾ ਲਈ ਵਰਤੀ ਗਈ ਸਿੱਖ ਸੰਸਥਾ ਹੀ ਆਖੀ ਜਾ ਸਕਦੀ ਹੈ। ਪੰਚਮ ਪਾਤਸ਼ਾਹ ਹਜ਼ੂਰ

ਸਹਸਕ੍ਰਿਤੀ ਸਲੋਕਾਂ ਵਿਚ ਮਿਹਰ ਦਾ ਦਰ ਇਸ ਤਰ੍ਹਾਂ ਖੋਲ੍ਹਦੇ ਹਨ :

ਜੁਗਤਿ ਨਿਰਮਲ ਨਿਰਵੈਰਣਹ, ਪੰਚ ਦੋਖ ਬਿਵਰਜਤਹ ॥
ਪਰਨਿੰਦਾ ਨਹਿ ਸ੍ਰੁਤ੍ਰ ਸ੍ਰਵਣੰ, ਆਪ ਤਯਾਗ ਸਗਲ ਰੇਣੁਕਹ ॥

ਸਿੱਖੀ ਦੇ ਵਰਤਮਾਨ ਅਤੇ ਸਮਕਾਲੀ ਪ੍ਰਸੰਗ ਵਿਚ ਸੰਤ ਸੰਸਥਾ ਗ੍ਰਿਹਸਥ ਵਿਰੋਧੀ ਅਤੇ ਦੇਹਧਾਰੀ ਡੇਰੇਦਾਰੀ ਵਰਗੀ ਤਪਸਵੀ ਸੰਸਥਾ ਹੁੰਦੀ ਜਾ ਰਹੀ ਹੈ। ਇਸ ਤਰ੍ਹਾਂ ਸੰਤ ਪਰੰਪਰਾ ਇਕ ਪਾਸੇ ਰਿਸ਼ੀ ਪਰੰਪਰਾ ਵਾਲੇ ਔਗੁਣਾਂ ਦਾ ਸ਼ਿਕਾਰ ਹੋਣ ਲੱਗ ਪਈ ਹੈ ਅਤੇ ਦੂਜੇ ਪਾਸੇ ਸਹਜ ਸਰੋਕਾਰਾਂ ਦੀ ਥਾਂ ਸ਼ੰਗੀਲੇ ਸੰਸਕਾਰਾਂ ਦੀ ਧਾਰਨੀ ਹੁੰਦੀ ਜਾ ਰਹੀ ਹੈ। ਸੰਤ ਸ਼ਬਦ ਇਸ ਤਰ੍ਹਾਂ ਸਿਆਸੀ ਭਾਵਨਾ ਦੇ ਅਰਥਾਂ ਵਿਚ ਹੀ ਵਰਤਿਆ ਜਾਣ ਲੱਗ ਪਿਆ ਹੈ। ਇਸ ਨਾਲ ਸਿੱਖ ਧਰਮ ਨੂੰ ਸੰਤਾਂ ਦੀ ਅਗਵਾਈ ਵਿਚ ਫਿਰ ਤੋਂ ਉਠੀਆਂ ਉਨ੍ਹਾਂ ਸਮੱਸਿਆਵਾਂ ਦੇ ਸਨਮੁਖ ਹੋਣਾ ਪੈ ਗਿਆ ਹੈ, ਜਿਨਾਂ ਤੋਂ ਮੁਕਤ ਹੋਣ ਲਈ ਸਿੱਖ ਕੌਮ ਨੇ ਬਹੁਤ ਕੁਰਬਾਨੀਆਂ ਕੀਤੀਆਂ ਸਨ। ਇਨ੍ਹਾਂ ਚੁਣੌਤੀਆਂ ਦਾ ਵਿਸਥਾਰ ਵਿਚ ਬਿਆਨ ਪਿਛੇ ਕੀਤਾ ਜਾ ਚੁਕਾ ਹੈ ਅਤੇ ਇਸ ਨਾਲ ਇਹ ਤੱਥ ਸਾਹਮਣੇ ਆ ਗਿਆ ਹੈ ਕਿ ਸੰਤ ਜਿਸ ਧਰਮ ਦਾ ਬਾਣਾ ਪਹਿਨ ਕੇ, ਕੋਮਲ ਮਾਨਸਿਕਤਾ ਦਾ ਸ਼ੋਸ਼ਣ ਕਰਦਾ ਹੈ, ਉਹ ਧਰਮ ਹੌਲੀ ਹੌਲੀ ਬਦਨਾਮ ਹੋਣ ਵਲ ਤੁਰ ਪੈਂਦਾ ਹੈ। ਸਿੱਖ ਧਰਮ ਨੂੰ ਇਸ ਪਾਸਿਉਂ ਬਚਾਏ ਜਾਣ ਦੀ ਲੋੜ ਹੈ।

ਸੋ ਸਿੱਟਾ ਇਹ ਕੱਢਿਆ ਜਾ ਸਕਦਾ ਹੈ ਕਿ ਸਿੱਖ ਮਾਨਸਿਕਤਾ ਦਾ ਸ਼ੋਸ਼ਣ, ਗੁਰੂ ਗ੍ਰੰਥ ਸਾਹਿਬ ਦੀ ਹਾਜ਼ਰੀ ਵਿਚ ਜਾਂ ਗੁਰਬਾਣੀ ਦੇ ਹਵਾਲੇ ਨਾਲ, ਜਿਸ ਤਰ੍ਹਾਂ ਸੰਤ ਬਾਣੇ ਵਿਚ ਕੀਤਾ ਜਾ ਰਿਹਾ ਹੈ, ਉਸ ਨਾਲ ਕੌਮ ਦੇ ਉਂਘਲਈ ਹੋ ਜਾਣ ਦੀਆਂ ਸੰਭਾਵਨਾਵਾਂ ਬਹੁਤ ਵੱਧ ਗਈਆਂ ਹਨ। ਉਦਾਹਰਣ ਵਜੋਂ ਸਿੱਖ ਸਰੋਤਿਆਂ ਨੂੰ "ਭੀੜੀਆਂ ਸੁਣੀਂਦੀਆਂ ਗਲੀਆਂ" ਅਤੇ ਜਮਦੂਤਾਂ ਦੇ ਡਰਾਵੇ ਵਾਲੀਆਂ ਧਾਰਨਾ ਉਤੇ ਕੀਤੇ ਜਾ ਰਹੇ ਗਾਇਣ ਨੂੰ ਗੁਰਮਤਿ ਕੀਰਤਨ ਦੇ ਬਦਲ ਵਜੋਂ ਕੇਵਲ ਸੰਤ ਸਮਾਜ ਵਾਲੇ ਹੀ ਸਿੱਖ ਸੰਗਤਾਂ ਵਿਚ ਲੈ ਕੇ ਜਾ ਰਹੇ ਹਨ। ਕੀਰਤਨ ਵਿਚ ਕਥਾ ਨੂੰ ਮਾਨਤਾ ਵੀ ਸੰਤਾਂ ਵਲੋਂ ਹੀ ਦਿੱਤੀ ਜਾ ਰਹੀ ਹੈ। ਇਕ ਸੰਤ ਨੇ ਭਰੀ ਸੰਗਤ ਵਿਚ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਦੇ ਨਾਲ ਬੈਠਕੇ ਸਟੇਜ ਤੇ ਸੇਵਕਾਂ ਕੋਲੋਂ ਨਿੱਕੀ ਪੱਖੀ ਲਗਾਤਾਰ ਝਲਵਾਈ ਸੀ ਅਤੇ ਟੋਕੇ ਜਾਣ ਦੇ ਬਾਵਜੂਦ ਉਸ ਸੰਤ ਦੇ ਪੱਖੀ ਝਲਣ ਵਾਲੇ ਸੇਵਕ ਇਸ ਤੋਂ ਨਹੀਂ ਰੁਕੇ। ਸੰਤ ਨੇ ਆਪ ਵੀ ਇਸ ਪਾਸੇ ਕੋਈ ਧਿਆਨ ਨਹੀਂ ਦਿੱਤਾ। ਇਥੋਂ ਤਕ ਕਿ ਵੱਡਾ ਪੱਖਾ ਦਿੱਤੇ ਜਾਣ ਤੇ ਵੀ ਸੰਤ ਦੇ ਸੇਵਕ ਨੇ ਇਕ ਨਹੀਂ ਸੁਣੀ ਅਤੇ ਉਹ ਲਗਾਤਾਰ ਨਿੱਕੀ ਪੱਖੀ ਸੰਤ ਦੀ ਪਿੱਠ ਅਤੇ ਧੌਣ ਤੇ ਇਸ ਤਰ੍ਹਾਂ ਝਲੀ ਗਿਆ ਜਿਵੇਂ ਉਹ ਬਹੁਤ ਪਵਿੱਤਰ ਕਾਰਜ ਵਿਚ ਮੁਬਤਲਾ ਹੋਵੇ। ਬਿਜਲੀ ਦੇ ਪੱਖੇ ਚਲ ਰਹੇ ਸਨ ਅਤੇ ਪੱਖੀ ਨਾਲ ਗਰਮੀ ਤੋਂ ਬਚਣ ਵਾਸਤੇ ਕੋਈ ਸਹਾਇਤਾ ਨਹੀਂ ਮਿਲ ਸਕਦੀ ਸੀ। ਸੰਤਾਂ ਦੇ ਸ਼ਰਧਾਲੂਆਂ ਵਲੋਂ ਜੁੱਤੇ ਜੀਭ ਨਾਲ

ਚੱਟਣ ਦੀ ਸ਼ਰਧਾ ਦੇ ਨਜ਼ਾਰੇ ਵੀ ਆਮ ਲੋਕਾਂ ਨੇ ਵੇਖੇ ਹੋਏ ਹਨ। ਸੰਤਾਂ ਦੇ ਸੁੱਖ ਰਹਿਣੇ ਹੋਣ ਦਾ ਆਲਮ ਤਾਂ ਨਿਰਾਲਾ ਹੀ ਹੈ। ਇਸ ਹਾਲਤ ਵਿਚ ਜੇ ਸੰਤਾਂ ਦੇ ਡੇਰੇ ਸਿਆਸੀ ਹਥਿਆਰ ਵਜੋਂ ਸਿੱਖ ਹਿੱਤਾਂ ਦੇ ਖਿਲਾਫ ਵਰਤੇ ਜਾਣਗੇ ਤਾਂ ਚੇਤਨਾ ਮੁਹਿੰਮ ਦੀ ਲੋੜ ਤਾਂ ਪਵੇਗੀ ਹੀ। ਕੋਮਲ ਸਿੱਖ ਮਾਨਸਿਕਤਾ ਦਾ ਸ਼ੋਸ਼ਣ ਜੇ ਸਿਆਸੀ ਲੋਕ ਕਰਨ ਤਾਂ ਸਮਝ ਆਉਂਦਾ ਹੈ। ਪਰ ਜੇ ਸੰਤ ਹੀ ਸਿਆਸੀ ਸ਼ੋਸ਼ਣ ਦਾ ਰਾਹ ਪੱਧਰਾ ਕਰ ਦੇਣ ਤਾਂ ਗੁਰੂ ਜੁਗਤ ਵਿਚ ਚੇਤਨਾ ਦੀ ਮੁਹਿੰਮ ਚਲਾਏ ਜਾਣ ਦੀ ਜ਼ਰੂਰਤ ਸਾਹਮਣੇ ਹੈ। ਸੰਤ ਸਮਾਜ ਨੇ ਨਾਮ ਜਪਣ ਦੀ ਈਜਾਰੇਦਾਰੀ ਜ਼ਰੂਰ ਸੰਭਾਲ ਲਈ ਹੈ। ਪਰ ਨਾਮ ਜਪਣ ਨਾਲ ਪ੍ਰਾਪਤ ਹੋਣ ਵਾਲੀ ਹਲੀਮੀ ਤੋਂ ਸੰਤ ਬਿਲਕੁਲ ਮਹਿਰੂਮ ਜਾਪਦੇ ਹਨ। ਵੰਡ ਛਕਣ ਦੀ ਤਾਂ ਮੰਗਕੇ ਛਕਣ ਵਾਲਿਆਂ ਤੋਂ ਆਸ ਹੀ ਨਹੀਂ ਕੀਤੀ ਜਾ ਸਕਦੀ। ਕਿਰਤ ਕਰਨ ਵੱਲ ਸੰਤ ਸਮਾਜ ਦੀ ਪਿੱਠ ਹੀ ਸਮਝਣੀ ਚਾਹੀਦੀ ਹੈ। ਇਸ ਹਾਲਤ ਵਿਚ ਸੰਤ, ਸਿੱਖ ਅਤੇ ਸਿੱਖ ਸੰਤ ਵਿਚ ਫਰਕ ਕੀਤੇ ਜਾਣ ਲਈ ਸੰਤ ਪਰੰਪਰਾ ਨੂੰ ਰਿਸ਼ੀ ਪਰੰਪਰਾ ਦੀ ਨਿਰੰਤਰਤਾ ਵਿਚ ਵੇਖੇ ਜਾਣ ਦੀ ਲੋੜ ਹੈ। ਇਨ੍ਹਾਂ ਤੱਥਾ ਦੇ ਬਾਵਜੂਦ "ਸੰਤ ਸ਼ਰਣ" ਦੀ ਗੱਲ ਬੜੇ ਸ਼ੌਕੀਲੇ ਢੰਗ ਨਾਲ ਸੰਗਤ ਕਹਾਉਣ ਵਾਲੇ ਇਕੱਠਾਂ ਤੋਂ ਵਾਰ ਵਾਰ ਕਹਾਈ ਜਾਂਦੀ ਹੈ। ਇਸ ਬਾਰੇ ਸੰਖੇਪ ਵੇਰਵਾ ਸੰਤ - ਮੰਡਲ ਦੇ ਉਨ੍ਹਾਂ ਸਰੋਕਾਰਾਂ ਨੂੰ ਸਾਹਮਣੇ ਲਿਆਉਣ ਵਿਚ ਸਹਾਇਤਾ ਕਰ ਸਕਦਾ ਹੈ, ਜਿਨ੍ਹਾਂ ਨੂੰ ਅਕਸਰ ਅਕਾਦਮਿਕ ਭਾਸ਼ਾ ਵਿਚ ਗਿਆਨ - ਸਾਸ਼ਤ੍ਰੀ ਸਰੋਕਾਰ ਪਰਵਾਨ ਕੀਤਾ ਜਾਂਦਾ ਹੈ।

ਸਿੱਖ ਧਰਮ ਵਿਚ ਸੰਤ ਦੀ ਮਹਿਮਾ ਅਤੇ ਸੰਤ ਦੀ ਮਹੱਤਤਾ ਨੂੰ ਵਿਸ਼ੇਸ਼ ਸਥਾਨ ਪ੍ਰਾਪਤ ਹੈ। ਸੰਤ ਸ਼ਬਦ ਦੇ ਪ੍ਰਾਪਤ ਅਰਥ ਤਾਂ ਬਹੁਤ ਸਾਰੇ ਪਰਵਾਨ ਕਰ ਲਏ ਗਏ ਹਨ। ਸੰਤ ਸ਼ਬਦ ਸ਼ਾਂਤ ਚਿੱਤ ਸਖਸ਼ੀਅਤ ਦਾ ਨਾਮ ਵੀ ਪਰਵਾਨ ਕੀਤਾ ਹੋਇਆ ਹੈ। ਸ਼ਾਂਤ ਚਿੱਤ ਵਿਅਕਤੀ ਦੀ ਨਿਸ਼ਾਨੀ ਇਹ ਪਰਵਾਨ ਕੀਤੀ ਗਈ ਹੈ ਕਿ ਸ਼ਾਂਤ ਚਿੱਤ ਵਿਅਕਤੀ ਉਹ ਹੈ ਜਿਸ ਨੇ ਮਨ ਅਤੇ ਇੰਦਰੀਆਂ ਨੂੰ ਟਿਕਾਇਆ ਹੋਇਆ ਹੈ। ਅਕਸਰ ਮਨ ਅਤੇ ਇੰਦਰੀਆਂ ਨੂੰ ਟਿਕਾਉਣ ਦਾ ਅਰਥ, ਮਨ ਅਤੇ ਇੰਦਰੀਆਂ ਨੂੰ ਮਾਰਨਾ ਮੰਨ ਲਿਆ ਜਾਂਦਾ ਹੈ। ਰਿਸ਼ੀ ਪਰੰਪਰਾ ਵਿਚ ਸੰਤ ਦੀ ਨਿਸ਼ਾਨੀ ਇੰਦਰੀ ਦਮਨ ਮੰਨੀ ਜਾਂਦੀ ਸੀ। ਪਰ ਸਿੱਖ ਧਰਮ ਵਿਚ ਅਜਿਹੀ ਆਗਿਆ ਨਹੀਂ ਹੈ। ਸੋ ਸਿੱਖ ਧਰਮ ਅਨੁਸਾਰ ਸੰਤ ਇਸ ਤਰ੍ਹਾਂ ਅਜਿਹੀ ਸ਼ਾਂਤ ਆਤਮਾ ਹੈ, ਜਿਸ ਨੇ ਪ੍ਰਭੂ ਹੁਕਮ ਵਿਚ ਜਿਊਣ ਦੀ ਪਿਰਤ ਆਮ ਲੋਕਾਂ ਦੇ ਸਾਹਮਣੇ ਲਿਆਉਣੀ ਹੁੰਦੀ ਹੈ। ਇਸ ਕਰਕੇ ਸੰਤ ਕਿਸੇ ਵੀ ਹਾਲਤ ਵਿਚ ਆਮ ਕਰਕੇ ਅਤੇ ਸਿੱਖ ਪ੍ਰਸੰਗ ਵਿਚ ਖਾਸ ਕਰਕੇ, ਰਿਧੀਆਂ ਸਿਧੀਆਂ ਦੇ ਮਾਲਕ ਵਜੋਂ ਗੱਦੀਧਾਰੀ ਨਹੀਂ ਹੋ ਸਕਦਾ। ਸੰਤ ਤਾਂ ਪ੍ਰਭੂ ਦੇ ਦਰ ਤੇ ਪਰਵਾਨ ਹੋਈ ਸਖਸ਼ੀਅਤ ਹੈ ਅਤੇ ਇਸ ਤਰ੍ਹਾਂ ਉਹ ਗੁਰੂ ਰੂਪ ਹੀ ਪਰਵਾਨ ਕੀਤਾ ਗਿਆ ਹੈ। ਇਸ ਪ੍ਰਥਾਏ ਗੁਰੂ ਹੁਕਮ ਇਹ ਹੈ :

ਸੋਈ ਸੰਤੁ ਜਿ ਭਾਵੈ ਰਾਮ ॥
ਸੰਤ ਗੋਬਿੰਦ ਕੈ ਏਕੈ ਨਾਮ ॥ ਰਹਾਉ ॥ (ਮ. 5, ਪੰਨਾ 867)

ਭਾਰਤੀ ਧਰਮ ਪਰੰਪਰਾ ਵਿਚ ਸੰਤ ਦੇ ਅਰਥ ਦੁਨੀਆਂ ਨੂੰ ਤਿਆਗ ਕੇ ਅਤੇ ਨਿਸ਼ਚਿਤ ਕਿਸਮ ਦੇ ਬਾਣੇ ਦੇ ਧਾਰਨੀ ਹੋਣ ਦੇ ਲਏ ਹੋਏ ਹਨ। ਕਰਾਮਾਤ ਅਤੇ ਗ੍ਰਹਿਸਥ – ਤਿਆਗ ਨੂੰ ਵੀ ਸੰਤ ਦੀ ਮੂਲ ਪਛਾਣ ਮੰਨਿਆ ਗਿਆ ਹੈ। ਇਸ ਵਿਚ ਵਾਧਾ ਇਹ ਹੋਇਆ ਜਾਪਦਾ ਹੈ ਕਿ ਸੰਤ ਜਦੋਂ ਤੋਂ ਅੰਗ੍ਰੇਜ਼ੀ ਸ਼ਬਦ Saint ਦਾ ਅਨੁਵਾਦ ਹੋ ਗਿਆ ਹੈ, ਉਦੋਂ ਤੋਂ ਸੰਤ ਨੇ ਅਧਿਆਤਮਕ ਨਾਲੋਂ ਵਧ, ਇਤਿਹਾਸਕ ਮਹੱਤਤਾ ਪ੍ਰਾਪਤ ਹੋ ਗਈ ਹੈ। ਇਤਿਹਾਸਕ ਦਾ ਅਰਥ ਇਥੇ ਇਹ ਲਿਆ ਜਾ ਰਿਹਾ ਹੈ ਕਿ ਸੰਤ ਨੂੰ ਡੇਰੇਦਾਰ ਪਰਵਾਨ ਕਰ ਲਿਆ ਹੈ ਅਤੇ ਡੇਰੇਦਾਰੀ ਦਾ ਪ੍ਰਾਣ ਕੇਂਦਰ ਕਰਾਮਾਤੀ ਹੋ ਜਾਣ ਵਿਚ ਹੈ। ਇਸ ਪਰੰਪਰਾ ਨੂੰ ਸਿੱਖ ਧਰਮ ਵਿਚ ਸਿੱਧਾਂਤਕ ਮਾਨਤਾ ਪ੍ਰਾਪਤ ਨਹੀਂ ਹੈ। ਕਾਰਣ ਇਹ ਹੈ ਕਿ ਗ੍ਰਹਿਸਥ – ਤਿਆਗ ਅਤੇ ਕਰਾਮਾਤ ਨੂੰ ਸਿੱਖ ਅਧਿਆਤਮਕਤਾ ਵਿਚ ਕੋਈ ਸਥਾਨ ਪ੍ਰਾਪਤ ਨਹੀਂ ਹੈ। ਪਰ ਕੋਈ ਵੀ ਡੇਰਾ ਇਨ੍ਹਾਂ ਦੋ ਗੁਣਾਂ ਬਿਨਾਂ ਨਹੀਂ ਚਲ ਸਕਦਾ। ਇਸ ਕਰਕੇ ਸੰਤ ਪਰੰਪਰਾ ਦਾ ਹਰਮਨ ਪਿਆਰਾ ਰੂਪ ਜੋ ਸਾਹਮਣੇ ਆ ਗਿਆ ਹੈ, ਉਹ ਕਿਵੇਂ ਵੀ ਸਿੱਖ ਧਰਮ ਦੇ ਮੁਤਾਬਿਕ ਪਰਵਾਨ ਨਹੀਂ ਕੀਤਾ ਜਾ ਸਕਦਾ। ਇਸ ਹਾਲਤ ਵਿਚ "ਹਮ ਸੰਤਨ ਕੀ ਸਰਣਾ" ਦਾ ਉਹ ਪ੍ਰਸੰਗ ਦਿਲਚਸਪ ਵਿਸ਼ਾ ਹੋ ਜਾਂਦਾ ਹੈ, ਜਿਸ ਦੀ ਆੜ ਵਿਚ ਸਿੱਖੀ ਨੂੰ ਸੰਤਾਂ ਵਲੋਂ ਖੋਰਾ ਲਾਇਆ ਜਾ ਰਿਹਾ ਹੈ। ਵੇਖਣਾ ਇਹ ਹੈ ਕਿ ਸਿੱਖ ਸਰੂਪ ਵਾਲੇ ਸੰਤ ਰਿਸ਼ੀ ਪਰੰਪਰਾ ਦੀ ਨਿਰੰਤਰਤਾ ਵਿਚ ਹੋਣ ਕਰਕੇ ਡੇਰੇਦਾਰ ਕਿਵੇਂ ਹਨ ? ਜਿਸ ਸ਼ਬਦ ਦੇ ਸੰਪੂਰਨ ਪਾਠ ਨੂੰ ਆਧਾਰ ਬਣਾ ਕੇ ਸੰਤਤਾਈ ਚਲਾਈ ਜਾ ਰਹੀ ਹੈ, ਉਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 614 ਤੇ ਇਸ ਤਰ੍ਹਾਂ ਦਰਜ ਹੈ :

ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ ॥
ਸੰਤ ਹਮਾਰੀ ਓਟ ਸਤਾਣੀ ਸੰਤ ਹਮਾਰਾ ਗਹਣਾ ॥੧॥

ਹਮ ਸੰਤਨ ਸਿਉ ਬਣਿ ਆਈ ॥
ਪੂਰਬਿ ਲਿਖਿਆ ਪਾਈ
ਇਹ ਮਨੁ ਤੇਰਾ ਭਾਈ ॥੧॥ ਰਹਾਉ ॥

ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ ॥
ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ ॥੨॥

ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ ॥
ਧਰਮਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ ॥੩॥

ਮਹਾ ਅਨੰਦ ਭਏ ਸੁਖੁ ਪਾਇਆ ਸੰਤਨ ਕੇ ਪਰਸਾਦੇ ॥
ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਰੰਗਿ ਰਤੇ ਬਿਸਮਾਦੇ ॥੪॥

ਸੰਤ ਇਥੇ ਸੰਤ – ਗੁਰੂ ਹੈ ਅਤੇ ਇਸ ਨੂੰ ਕਿਸੇ ਵਿਅਕਤੀ ਵਿਸ਼ੇਸ਼ ਜਾਂ ਕਿਸੇ ਭੇਖ ਦੇ ਮੁਖੀ ਜਾਂ ਡੇਰੇਦਾਰ ਵਜੋਂ ਗ੍ਰਹਿਣ ਕਰਨਾ ਠੀਕ ਨਹੀਂ ਹੈ। ਕਾਰਣ ਇਹ ਹੈ ਕਿ ਸੰਤ

ਵਿਅਕਤੀ ਰੂਪ ਵਿਚ ਓਟ ਆਸਰਾ ਨਹੀਂ ਹੋ ਸਕਦਾ। ਕੇਵਲ ਸੰਤ - ਗੁਰੂ ਨੂੰ ਹੀ ਮਨ ਸੌਂਪਿਆ ਜਾ ਸਕਦਾ ਹੈ। ਮਨ ਦੀ ਸੌਂਪਨਾ ਸੁਭਾ ਦੀ ਹਲੀਮੀ ਅਤੇ ਸਮਰਪਨ ਭਾਵਨਾ ਨਾਲ ਹੀ ਸੰਭਵ ਹੋ ਸਕਦੀ ਹੈ। ਇਸ ਦੀ ਪੁਸ਼ਟੀ "ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ" ਤੋਂ ਹੋ ਜਾਂਦੀ ਹੈ। ਇਸ ਸ਼ਬਦ ਵਿਚ ਸੰਤ ਦੇ ਪਛਾਣ ਚਿੰਨ੍ਹ ਦਿੱਤੇ ਹੋਏ ਹਨ। ਇਨ੍ਹਾਂ ਪਛਾਣ ਚਿੰਨ੍ਹਾਂ ਨਾਲ ਨਿਰਣਾ ਇਹ ਕਰਨਾ ਹੈ ਕਿ ਸੰਤ ਨੂੰ ਦੇਹਧਾਰੀ ਪਛਾਣ ਤਕ ਸੀਮਿਤ ਕਰਣਾ ਹੈ ਜਾਂ ਸੰਕਲਪ ਰੂਪ ਵਿਚ ਗ੍ਰਹਿਣ ਕਰਣਾ ਹੈ ? ਜੇ ਸੰਤ ਨੂੰ ਦੇਹਧਾਰੀ ਪਛਾਣ ਤਕ ਸੀਮਿਤ ਕਰ ਲਵਾਂਗੇ ਤਾਂ ਇਸ ਸ਼ਬਦ ਵਿਚਲੇ ਗੁਣ ਹੋ ਸਕਦਾ ਹੈ ਦੇਹਧਾਰੀ ਦੀ ਸਮਰਥਾ ਤੋਂ ਬਾਹਰ ਰਹਿ ਜਾਣ ? ਉਦਾਹਰਣ ਵਜੋਂ ਦੇਹਧਾਰੀ ਤਾਂ ਹਰ ਥਾਂ ਤੇ ਹਾਜ਼ਰ ਨਹੀਂ ਹੋ ਸਕਦਾ ਅਤੇ ਜੇ ਕੋਈ ਸਰਬਵਿਆਪਕ ਹੋਣ ਦਾ ਦਾਹਵਾ ਕਰੇਗਾ ਵੀ ਤਾਂ ਵੀ ਉਹ ਕਰਾਮਾਤੀ ਹੋ ਕੇ ਹੀ ਅਜਿਹਾ ਦਾਹਵਾ ਕਰ ਸਕੇਗਾ। ਇਸ ਤਰ੍ਹਾਂ ਦੇਹਧਾਰੀ ਰੂਪ ਵਿਚ ਬਿਨਾਂ ਕਰਾਮਾਤ ਕੀਤਿਆਂ "ਮਹਾਂ ਅਨੰਦ ਭਏ ਸੁਖੁ ਪਾਇਆ, ਸੰਤਨ ਕੇ ਪਰਸਾਦੇ" ਦੀ ਸੰਭਾਵਨਾ ਹੀ ਨਹੀਂ ਹੈ। ਇਸਲਾਮ ਧਰਮ ਨੇ ਕਰਾਮਾਤ ਨੂੰ ਅਧਿਆਤਮਕਤਾ ਦਾ ਹਿੱਸਾ ਮੰਨਿਆ ਹੋਇਆ ਹੈ ਅਤੇ ਉਥੇ ਦੇਹਧਾਰੀ ਸੰਤਤਾਈ ਦੀ ਸੰਭਾਵਨਾ ਵੀ ਪਰਵਾਨ ਕੀਤੀ ਹੋਈ ਹੈ। ਗੁਰੂ ਸਾਹਿਬਾਨ ਨੇ ਇਸ ਇਸਲਾਮੀ ਕਰਾਮਾਤੀ ਜੁਗਤਿ ਨੂੰ ਪ੍ਰਵਾਨ ਨਹੀਂ ਕੀਤਾ ਅਤੇ ਇਸ ਦੇ ਬਦਲੇ ਗੁਰੂ ਸਾਹਿਬਾਨ ਨੂੰ ਸ਼ਹੀਦੀ ਵੀ ਦੇਣੀ ਪਈ। ਹਿੰਦੂ ਧਰਮ ਵਿਚ ਵੀ ਦੇਹਧਾਰੀ ਅਧਿਆਤਮਕਤਾ ਨੂੰ ਮਾਨਤਾ ਪ੍ਰਾਪਤ ਹੈ ਅਤੇ ਇਸ ਨੂੰ ਰਿਸ਼ੀ ਪਰੰਪਰਾ ਆਖਿਆ ਜਾ ਰਿਹਾ ਹੈ। ਪਰ ਸਿੱਖ ਧਰਮ ਵਿਚ ਦੇਹਧਾਰੀ ਉਤਮਤਾ ਤੇ ਆਧਾਰਤ ਅਧਿਆਤਮਕਾ ਦੀ ਆਗਿਆ ਨਹੀਂ ਹੈ। ਇਸ ਨਾਲ ਅਸਲ ਵਿਚ ਇਹ ਸਿੱਧਾਂਤਕ ਨੁਕਤਾ ਸਾਹਮਣੇ ਆ ਜਾਂਦਾ ਕਿ ਅਧਿਆਤਮਕ ਅਗਵਾਈ ਵਾਸਤੇ ਦੇਹਧਾਰੀ ਦਾ ਬਦਲ, ਸ਼ਬਦ ਨੂੰ ਪ੍ਰਵਾਨ ਕਰਣ ਦਾ ਸਿੱਖ ਸਿੱਧਾਂਤ, ਗੁਰੂ ਨਾਨਕ ਦੇਵ ਜੀ ਨੇ ਹੀ ਸਾਹਮਣੇ ਲੈ ਆਂਦਾ ਸੀ। ਦਸਾਂ ਹੀ ਪਾਤਸ਼ਾਹੀਆਂ ਨੇ ਸ਼ਬਦ - ਗੁਰੂ ਦੀ ਪਰਪੱਕਤਾ ਵਾਸਤੇ ਸਿੱਖ ਮਾਨਸਿਕਤਾ ਨੂੰ ਤਿਆਰ ਕਰਣ ਦੀ ਗੁਰਮਤਿ ਜੁਗਤਿ ਤੇ ਪਹਿਰਾ ਦਿੱਤਾ ਸੀ। ਸਬਦ ਗੁਰੂ ਦਾ ਪ੍ਰਗਟ ਐਲਾਨ, ਪੰਚਮ ਪਾਤਸ਼ਾਹ ਹਜ਼ੂਰ ਨੇ 1604 ਈ. ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਰਕਾਸ਼ ਕਰਕੇ, ਕਰ ਦਿੱਤਾ ਸੀ। ਦਸਮ ਪਾਤਸ਼ਾਹ ਹਜ਼ੂਰ ਨੇ ਸਬਦ - ਗੁਰੂ ਦੇ ਵਾਰਸਾਂ ਨੂੰ 1699 ਈ. ਦੀ ਵਿਸਾਖੀ ਵੇਲੇ ਅੰਮ੍ਰਿਤ ਛਕਾ ਕੇ, ਖਾਲਸਾ ਦੀ ਸੰਗਿਆ ਪਰਦਾਨ ਕਰ ਦਿੱਤੀ ਸੀ। ਇਸ ਤਰ੍ਹਾਂ ਸੰਤ - ਗੁਰੂ ਤੋਂ ਸ਼ਬਦ - ਗੁਰੂ ਤਕ ਦਾ ਸਫ਼ਰ ਸਿੱਖ ਇਤਿਹਾਸ ਰਾਹੀਂ ਪਰਵਾਨ ਕੀਤਾ ਜਾ ਚੁਕਾ ਹੈ। ਸਿੱਖ ਧਰਮ ਵਿਚ ਸੰਤਤਾਈ ਦਾ ਇਹੀ ਇਤਿਹਾਸਕ ਪ੍ਰਕਾਸ਼ਨ ਹੈ। ਵਰਤਮਾਨ ਵਿਚ ਸੰਤ - ਲਹਿਰ ਸਿੱਖ ਧਰਮ ਵਿਚ ਘੁਸਪੈਠ ਕਰ ਗਈ ਹੈ। ਇਸ ਨਾਲ ਸੰਤ - ਮੰਡਲ ਰਾਹੀਂ ਜੋ ਗਿਆਨ ਸ਼ਾਸਤ੍ਰ ਪੈਦਾ ਹੋ ਰਿਹਾ ਹੈ, ਉਹ ਸਿੱਖ ਜੁਗਤਿ ਦਾ ਕਿਵੇਂ ਵੀ ਅਨੁਸਾਰੀ ਨਹੀਂ ਹੈ। ਉਤਮਤਾ ਸ਼ਬਦ ਦੀ ਹੈ ਨਾ ਕਿ ਦੇਹੀ ਦੀ ਹੈ। ਇਸ ਸ਼ਬਦ ਜੁਗਤਿ ਵਿਚ ਸੰਤ ਗੁਰੂ ਨੂੰ

ਸ਼ਬਦ - ਗੁਰੂ ਵਜੋਂ ਹੀ ਲਿਆ ਜਾਂ ਰਿਹਾ ਹੈ । ਜਿਹੜੇ ਗੁਣ ਇਥੇ ਸੰਤ - ਗੁਰੂ ਦੇ ਦਸੇ ਜਾ ਰਹੇ ਹਨ, ਉਹ ਤਾਂ ਸੰਭਵ ਹੀ ਸਬਦ - ਗੁਰੂ ਵਿਚ ਹੋ ਸਕਦੇ ਹਨ । ਸੰਤ ਦਾ ਕੰਮ ਮਨ ਦੇ ਸੰਸੇ ਦੂਰ ਕਰਕੇ ਅਕਾਲ ਪੁਰਖੀ ਗੁਣਾਂ ਦਾ ਧਾਰਨੀ ਬਨਣਾ ਅਤੇ ਬਨਾਉਣਾ ਹੈ। ਇਹ ਦੋ ਤਰ੍ਹਾਂ ਹੋ ਸਕਦਾ ਹੈ । ਨੰਬਰ ਇਕ ਬਾਹਰੋਂ ਕੋਈ ਹੋਰ ਇਹ ਸੰਭਵ ਕਰ ਵਿਖਾਏ । ਇਸਨੂੰ ਕਰਾਮਾਤ ਆਖਕੇ, ਸਿੱਖ ਚਿੰਤਨ ਦੇ ਘੇਰੇ ਤੋਂ ਬਾਹਰ ਮੰਨਿਆ ਜਾ ਚੁੱਕਾ ਹੈ । ਦੇਹਧਾਰੀ ਤਾਂ ਕਰਾਮਾਤ ਰਾਹੀਂ ਹੀ ਇਹ ਕਰ ਸਕਦਾ ਹੈ, ਇਸ ਲਈ ਸਿੱਖੀ ਵਿਚ ਇਹ ਸੰਭਵ ਹੀ ਨਹੀਂ ਹੈ । ਦੂਜਾ ਇਹ ਹੈ ਕਿ ਮਨੁੱਖ ਦੇ ਅੰਤਰ ਆਤਮੇ ਸੁਤੇ ਹੋਏ ਜਾਂ ਨਿਹਿਤ ਬੀਜ ਰੂਪ ਗੁਣਾਂ ਨੂੰ ਸ਼ਬਦ ਦੀ ਸ਼ਕਤੀ ਨਾਲ ਜਗਾ ਦਿੱਤਾ ਜਾਵੇ । ਜਾਗਿਆ ਹੋਇਆ ਵਿਅਕਤੀ ਹੀ ਸਿੱਖ ਅਖਵਾਉਣ ਦਾ ਅਧਿਕਾਰੀ ਹੈ । ਏਸੇ ਲਈ ਸਿੱਖੀ ਜਨਮ ਤੋਂ ਨਹੀਂ ਮੰਨੀ ਜਾਣੀ ਚਾਹੀਦੀ ਕਿਉਂਕਿ ਪੰਜ ਭੂਤਕ ਜਾਮੇ ਵਿਚ ਜਾਂ "ਭਈ ਪਰਾਪਤ ਮਾਨੁਖ ਦੇਹੁਰੀਆ" ਵਿਚ ਆਪਣੇ ਅੰਦਰੋਂ ਭਗਤੀ ਭਾਵਨਾ ਨੂੰ ਪਰਚੰਡ ਕਰਕੇ "ਗੋਬਿੰਦ ਮਿਲਨ" ਦੇ ਮਾਰਗ ਦਾ ਪਾਂਧੀ ਹੋਣਾ ਹੀ ਸਿੱਖੀ ਹੈ । ਇਸੇ ਨੂੰ "ਜੀਅ ਦਾਨੁ" ਵੀ ਆਖਿਆ ਹੋਇਆ ਹੈ ਅਤੇ ਇਸ ਦੇ ਰਾਹ ਵਿਚ ਮਨ ਦੇ ਸੰਸਿਆਂ ਦੀਆਂ ਰੁਕਾਵਟਾਂ ਗੁਰਸ਼ਬਦੀ ਜੁਗਤਿ ਨਾਲ ਦੂਰ ਹੋ ਜਾਂਦੀਆਂ ਪਰਵਾਨ ਕੀਤੀਆਂ ਹੋਈਆਂ ਹਨ :

ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ ॥
ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲਾ ਲੇਖਾ ॥

ਸੋ ਸੰਤ ਨੂੰ ਗੁਰਮਤਿ ਦੀ ਰੋਸ਼ਨੀ ਵਿਚ ਸੰਸਥਾ - ਮੁਖੀ ਜਾਂ ਸ਼੍ਰੇਣੀ - ਪ੍ਰਤੀਨਿਧ ਪਰਵਾਨ ਨਹੀਂ ਕੀਤਾ ਜਾ ਸਕਦਾ । ਗੁਰਮਤਿ ਦੀ ਸਚਾਈ ਨੂੰ ਪ੍ਰਗਟ ਕਰਨ ਵਾਲਾ ਮਾਧਿਅਮ ਹੀ ਸੰਤ ਮੰਨਿਆ ਹੈ । ਗੁਰੂ ਚਿੰਤਨ ਦਾ ਸਮਰਥ ਪ੍ਰਗਟਾਵਾ ਤਾਂ ਕੇਵਲ ਸ਼ਬਦ ਜਾਂ ਬਾਣੀ ਵਿਚ ਹੀ ਹੋਇਆ ਮੰਨਿਆ ਗਿਆ ਹੈ । ਭਾਈ ਗੁਰਦਾਸ ਜੀ ਕਬਿੱਤਾਂ ਵਿਚ ਦਸਦੇ ਹਨ ਕਿ ਸੰਤ ਤਾਂ ਗੁਰਮਤੀ - ਸੱਚ ਦੇ ਪ੍ਰਗਟਾਵੇ ਦਾ ਹੀ ਨਾਮ ਹੈ :

ਗੁਰਮਤਿ ਸਤਿ ਕਰਿ ਅਧਮ ਅਸਾਧ ਸਾਧ
ਗੁਰਮਤਿ ਸਤਿ ਕਰਿ ਜੰਤ ਸੰਤ ਨਾਮ ਹੈ ॥

ਸੋ ਸੰਤ ਦਾ ਸੰਕਲਪ ਹੈ, ਵੀਚਾਰਧਾਰਾ ਹੈ, ਸਚਾਈ ਹੈ ਅਤੇ ਇਹ ਸਭ ਕੁਝ ਕੇਵਲ ਸ਼ਬਦ ਵਿਚ ਹੀ ਸੰਭਵ ਹੈ ਕਿਉਂਕਿ ਦੇਹਧਾਰੀ ਬੰਧਨਾਂ ਵਿਚ ਇਹ ਸੰਭਵ ਹੀ ਨਹੀਂ ਹੈ । ਜੇ ਕੋਈ ਵਿਅਕਤੀ ਨੇਕੀ ਅਤੇ ਬਦੀ ਨੂੰ ਇਕ ਕਰਕੇ ਵੇਖ ਸਕਦਾ ਹੈ ਜਾਂ ਅਕਾਲ ਪੁਰਖ ਦੇ ਤੁੱਲ ਹੋ ਸਕਦਾ ਹੈ ਤਾਂ ਉਸ ਵਾਸਤੇ ਸੰਗਿਆ ਸੰਤ ਕਈ ਥਾਵਾਂ ਤੇ ਵਰਤੀ ਹੋਈ ਹੈ :

ਮਾਇਆ ਮੋਹ ਦ੍ਰੋਹ ਕੈ ਅਰਥ ਪਰਮਾਰਥ ਸੈ
ਅਹੰਮੇਵ ਟੇਵ ਦਇਆ ਦ੍ਰਵੀ ਭੂਤ ਸੰਤ ਹੈ ॥

ਇਹੀ ਸਿੱਖ ਸੰਤ ਹੈ ਅਤੇ ਇਸੇ ਦੀ ਭਾਈ ਗੁਰਦਾਸ ਜੀ ਨੇ ਸਿੱਖ ਸੰਤ ਵਜੋਂ

ਵਿਆਖਿਆ ਵੀ ਕੀਤੀ ਹੋਈ ਹੈ ਅਤੇ ਦਸਿਆ ਇਹ ਹੈ ਕਿ ਉਹੀ ਸੰਤ ਹੈ, ਜਿਸ ਨੇ ਜੀਵਨ ਮੁਕਤਿ ਦੀ ਪਦਵੀ ਪ੍ਰਾਪਤ ਕਰ ਲਈ ਹੈ :

ਸਿੱਖ ਸੰਤ ਬਾਲਕ ਸ੍ਰੀ ਗੁਰ ਪ੍ਰਤਿਪਾਲਕ ਹੁਇ
ਜੀਵਨ ਮੁਕਤ ਗਤਿ ਬ੍ਰਹਮ ਬੀਚਾਰੀ ਹੈ ॥

ਸੋ ਸੰਤ ਸੰਕਲਪ ਹੈ, ਵੀਚਾਰਧਾਰਾ ਹੈ, ਜੀਵਨ ਜੁਗਤਿ ਅਤੇ ਸ਼ਬਦ ਰੂਪ ਹੈ, ਏਸੇ ਲਈ ਬਾਣੀ ਵਿਚ ਸੰਤ ਨੂੰ ਅਕਾਲ ਪੁਰਖ ਵਾਸਤੇ ਵੀ ਸੰਗਿਆ ਵਜੋਂ ਵਰਤਿਆ ਹੋਇਆ ਹੈ। ਪੰਚਮ ਪਾਤਸ਼ਾਹ ਹਜ਼ੂਰ ਆਸਾ ਰਾਗ ਵਿਚ ਦਸਦੇ ਹਨ ਕਿ ਸੰਤ ਦੀ ਸੇਵਾ ਦਾ ਸੁਭਾਵ ਬੜੀ ਮੁਸ਼ਕਲ ਨਾਲ ਪ੍ਰਾਪਤ ਹੁੰਦਾ ਹੈ। ਸੰਤ ਦੀ ਸੰਤਤਾਈ ਵਾਸਤੇ ਮਹਾਂਪੁਰਸ਼ ਵੀ ਤਰਸਦੇ ਦਸੇ ਗਏ ਹਨ। ਏਸੇ ਲਈ ਸੰਤ - ਗੁਰੂ ਵੀ ਸੰਤ ਦੀ ਟਹਿਲ ਵਾਸਤੇ ਅਰਦਾਸ ਕਰ ਰਹੇ ਹਨ ਅਤੇ ਇਹ ਅਰਦਾਸ ਅਕਾਲ ਪੁਰਖ ਅੱਗੇ ਵੀ ਹੋ ਸਕਦੀ ਹੈ :

ਤਾਕਾ ਸੰਗੁ ਬਾਛਹਿ ਸੁਰਦੇਵ ॥ ਅਮੋਘ ਦਰਸੁ ਸਫਲ ਤਾ ਕੀ ਸੇਵ ॥
ਕਰ ਜੋੜਿ ਨਾਨਕ ਕਰੇ ਅਰਦਾਸਿ ॥ ਮੋਹਿ ਸੰਤ ਟਹਲ ਦੀਜੈ ਗੁਣਤਾਸਿ ॥

ਸੁਖਮਨੀ ਸਾਹਿਬ ਵਿਚ ਦਸਿਆ ਹੋਇਆ ਹੈ ਕਿ ਸੰਤ ਹੋਇਆ ਜਾ ਸਕਦਾ ਹੈ ਕਿਉਂਕਿ ਸੰਤ ਹੋ ਸਕਣਾ ਅਸੰਭਵ ਨਹੀਂ ਹੈ। ਪਰ ਸੰਤ ਤਾਂ ਉਹੀ ਹੈ ਜਿਸ ਨੂੰ "ਅੰਮ੍ਰਿਤ ਦ੍ਰਿਸ਼ਟਿ" ਪ੍ਰਾਪਤ ਹੋ ਗਈ ਹੈ :

ਅੰਮ੍ਰਿਤ ਦ੍ਰਿਸ਼ਟਿ ਪੇਖੈ ਹੋਇ ਸੰਤ ॥

ਸੁਖਮਨੀ ਸਾਹਿਬ ਵਿਚ ਹੀ ਜਦੋਂ ਸੰਤਾਂ ਦੀ ਨਿੰਦਾ ਤੋਂ ਵਰਜਿਆ ਗਿਆ ਹੈ ਤਾਂ ਉਥੇ ਭੇਖ ਦੇ ਭੈ ਵਿਚ ਜ਼ਬਾਨਬੰਦੀ ਨਹੀਂ ਕੀਤੀ ਗਈ ਅਤੇ ਨਾ ਹੀ ਸੰਤ ਨੂੰ ਸੰਸਥਾ-ਪ੍ਰਤੀਨਿਧ ਵਜੋਂ ਮਾਨਤਾ ਦੇਣ ਲਈ ਅਜਿਹਾ ਕੀਤਾ ਗਿਆ ਹੈ। ਉਥੇ ਤਾਂ ਆਸਤਿਕ ਅਤੇ ਨਾਸਤਿਕ ਦੀ ਕੋਟੀ ਵੰਡ ਰਾਹੀਂ ਇਹ ਸਚਾਈ ਸਾਹਮਣੇ ਲਿਆਂਦੀ ਗਈ ਹੈ ਕਿ ਆਸਤਿਕ ਹੋ ਕੇ ਸ਼ਿਕਵੇ ਸ਼ਿਕਾਇਤਾਂ ਵਿਚ ਮੁਬਤਲਾ ਰਹਿਣਾ, "ਬੱਧਾ ਚੱਟੀ ਜੋ ਭਰੇ ਨਾ ਗੁਣ ਨਾ ਉਪਕਾਰ" ਵਰਗੀ ਬਿਰਤੀ ਹੈ। ਇਸ ਨੂੰ ਆਸਾ ਦੀ ਵਾਰ ਵਿਚ "ਸਲਾਮ ਜਵਾਜ ਦੋਵੇ ਕਰੇ" ਦੀ ਦੁਬਿਧਾ ਨੂੰ ਹੰਡਾਉਣ ਦੀ ਬਿਰਤੀ ਆਖਿਆ ਹੈ। ਸੰਤ ਇਥੇ ਇਸ਼ਟ ਹੈ ਅਤੇ ਇਸ਼ਟ ਬਾਰੇ ਦੋਹਰੇ ਜੀਵਨ ਦੀ ਆਗਿਆ ਸਿੱਖ ਚਿੰਤਨ ਵਿਚ ਨਹੀਂ ਦਿੱਤੀ ਗਈ। ਏਸੇ ਲਈ ਇਹ ਧਿਆਨ ਵਿਚ ਰਖੇ ਜਾਣ ਦੀ ਲੋੜ ਹੈ ਕਿ ਜਿਸ "ਸੰਤ" ਦੀ ਸ਼ਰਣ ਜਾਣ ਲਈ ਆਖਿਆ ਗਿਆ ਹੈ, ਉਹ ਵਿਅਕਤੀ ਵਿਸ਼ੇਸ਼ ਨਹੀਂ ਹੈ। ਬਾਣੀ ਵਿਚ "ਸੰਤ ਸਭਾ" ਦਾ ਜ਼ਿਕਰ ਵੀ ਆਉਂਦਾ ਹੈ। "ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ" (ਮ. 5) ਅਜ ਕਲ ਇਸ ਨੂੰ ਸੰਤ ਸੰਮੇਲਨ ਦੇ ਅਰਥਾਂ ਵਿਚ ਪਰਚਾਰੇ ਜਾਣ ਦੀਆਂ ਕੋਸ਼ਿਸ਼ਾਂ ਹੋ ਰਹੀਆਂ ਹਨ। ਸੰਤ ਸਭਾ ਦਾ ਆਦਰਸ਼ ਹੈ ਅਤੇ ਗੁਰੂ ਦੇ ਸਿੱਖਾਂ ਨੇ ਨਾਮ ਅਭਿਆਸ ਰਾਹੀਂ ਅਤੇ ਗੁਰਮਤਿ ਜੀਵਨ ਰਾਹੀਂ, ਇਸ ਆਦਰਸ਼ ਨੂੰ ਪ੍ਰਾਪਤ ਕਰਨਾ ਹੈ। ਸੰਤ-ਸਮੇਲਨ ਨੂੰ

ਵਰਤਮਾਨ ਸਮੇਂ ਵਿਚ ਜਿਹੜੇ ਅਰਥਾਂ ਵਿਚ ਲਿਆ ਜਾ ਰਿਹਾ ਹੈ, ਇਹ ਆਦਰਸ਼ ਨਹੀਂ ਹੈ ਸਗੋਂ ਵਧ ਤੋਂ ਵਧ ਇਕ ਖਾਸ ਕਿਸਮ ਦੇ ਬਾਣੇ ਵਾਲਿਆਂ ਦਾ ਖਾਸ ਮੰਤਵ ਲਈ ਕੀਤਾ ਹੋਇਆ ਇਕੱਠ ਹੀ ਕਿਹਾ ਜਾ ਸਕਦਾ। ਜਿਥੇ ਸੰਤ, ਵਿਅਕਤੀ ਰੂਪ ਵਿਚ ਅੱਡ ਹੋਏ ਅਤੇ ਸੰਗਤ ਰੂਪ ਵਿਚ ਅੱਡ ਹੋਵੇ ਜਾਂ ਜਿਥੇ ਵਿਅਕਤੀ ਵਿਸ਼ੇਸ ਸੰਗਤੀ-ਸਰਦਾਰੀ ਦਾ ਪ੍ਰਭਾਵ ਦੇਂਦਾ ਹੋਵੇ, ਉਸ ਨੂੰ ਸੰਤ-ਸਭਾ ਨਹੀਂ ਆਖਿਆ ਜਾ ਸਕਦਾ। ਇਸ ਲਈ ਗੁਰਬਾਣੀ ਵਿਚ ਸੰਤ ਸ਼ਬਦ ਬਹੁਤ ਸਾਰੇ ਅਰਥਾਂ ਵਿਚ ਅੱਵਸ਼ ਆਇਆ ਹੈ। ਪਰ ਇਨ੍ਹਾਂ ਅਰਥਾਂ ਵਿਚੋਂ ਕੋਈ ਮੌਜੂਦਾ ਸੰਤ-ਸ਼੍ਰੇਣੀ ਜਾਂ ਗੱਦੀਧਾਰੀ ਸੰਤ ਤਕ ਨਹੀਂ ਲੈ ਕੇ ਜਾਂਦਾ। ਗੁਰਮਤਿ ਅਨੁਸਾਰ ਬਾਣੀ ਉਨਾਂ ਚਿਰ ਹੀ ਪਵਿਤਰ ਹੈ, ਜਿਨਾਂ ਚਿਰ ਬਾਣੇ ਨੂੰ ਬਾਣੀ ਦੇ ਬਦਲ ਵਜੋਂ ਧਾਰਮਿਕ ਸ਼ੋਸ਼ਣ ਦਾ ਮਾਧਿਅਮ ਨਹੀਂ ਬਣਾਇਆ ਜਾਂਦਾ ਜਾਂ ਬਾਣਾ ਸ਼੍ਰੇਣੀ-ਪ੍ਰਤੀਨਿਧ ਦਾ ਪ੍ਰਤੀਕ ਨਹੀਂ ਬਣਦਾ ਜਾਂ ਬਾਣਾ ਬੰਦੇ ਨੂੰ ਬੰਦੇ ਦਾ ਬੰਦਾ ਹੋਣ ਵਲ ਨਹੀਂ ਧੱਕਦਾ। ਇਨ੍ਹਾਂ ਸਾਰੇ ਪੱਖਾਂ ਨੂੰ ਹੀ ਇਥੇ ਧਾਰਮਿਕ ਸ਼ੋਸ਼ਣ ਦੀ ਸੰਗਿਆ ਦਿੱਤੀ ਜਾ ਰਹੀ ਹੈ। ਸੋ "ਹਮ ਸੰਤਨ ਕੀ ਸਰਣਾ" ਵਿਚ ਸ਼ਰਣ, ਸੰਤ-ਗੁਰੂ ਦੀ ਜਾਣਾ ਹੈ ਅਤੇ ਸਿੱਖਾਂ ਲਈ ਸੰਤ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ। ਇਨ੍ਹਾਂ ਅਰਥਾਂ ਵਿਚ 'ਸੰਤ' ਸੰਕਲਪ ਵਜੋ ਗੁਰੂ ਦੇ ਸਿੱਖ ਦੀ ਉਡੀਕ ਕਰਦਾ ਹੈ ਅਤੇ ਇਹ ਉਡੀਕ ਮਨ ਦੇ ਸੰਸਿਆਂ ਤੋਂ ਮੁਕਤ ਹੋ ਕੇ, ਸਿਧਿਆਂ ਅਕਾਲ ਪੁਰਖ ਦੀ ਭਗਤੀ ਨਾਲ ਜੁੜਨ ਵਾਸਤੇ ਕੀਤੀ ਜਾ ਰਹੀ ਉਡੀਕ ਹੀ ਹੈ। ਇਸ ਉਡੀਕ ਤੇ ਪੂਰਾ ਉਤਰਨਾ ਖਾਲਸਾ ਹੋਣ ਦਾ ਸਬੂਤ ਦੇਣਾ ਹੈ ਅਤੇ ਖਾਲਸਾ ਦੇ ਸਰੂਪ ਨੂੰ ਸੰਤ ਦੀ ਸੰਗਿਆ ਦੀ ਕੋਈ ਲੋੜ ਨਹੀਂ ਹੈ। ਖਾਲਸਾ ਤਾਂ ਅਕਾਲ ਪੁਰਖ ਨਾਲ ਸਿੱਧਾ ਰਿਸ਼ਤਾ ਕਾਇਮ ਕਰਦਾ ਹੈ। ਇਸੇ ਲਈ ਖਾਲਸਾ ਨੂੰ ਅਕਾਲ ਪੁਰਖ ਦੀ ਫੌਜ ਆਖਿਆ ਗਿਆ ਹੈ। ਅਕਾਲ ਪੁਰਖ ਨਾਲ ਜੁੜਨ ਵਿਚ ਜਿਹੜੀਆਂ ਰੁਕਾਵਟਾਂ ਹਨ, ਉਹ ਸ਼ਬਦ ਗੁਰੂ ਦੇ ਲੜ ਲਗਿਆਂ ਦੂਰ ਹੋ ਸਕਦੀਆਂ ਹਨ। ਅਜਿਹਾ ਵਿਸ਼ਵਾਸ ਗੁਰਬਾਣੀ ਜੁੜਿਆਂ ਪ੍ਰਾਪਤ ਹੋ ਸ਼ਕਦਾ ਹੈ। ਅਤੇ ਹੁੰਦਾ ਵੀ ਰਿਹਾ ਹੈ। ਸ਼ਬਦ ਗੁਰੂ ਦੀਆਂ ਗਲਾਂ ਕਰਨ ਵਾਲੇ ਕੇਵਲ ਸਿੱਖ ਹੀ ਹਨ ਅਤੇ ਸਿੱਖ ਨੂੰ ਸੰਤ ਹੋਣ ਦੇ ਉਚੇਚ ਵਿਚ ਨਹੀਂ ਪੈਣਾ ਚਾਹੀਦਾ। ਇਸ ਤਰ੍ਹਾਂ ਇਸ ਨਤੀਜੇ ਤੇ ਪਹੁੰਚਿਆ ਜਾ ਸਕਦਾ ਹੈ ਕਿ ਸੰਤ ਦਾ ਪ੍ਰਾਪਤ ਪ੍ਰਸੰਗ ਦੇਹਧਾਰੀ ਸੰਸਥਾ ਵਾਲਾ ਨਹੀਂ ਹੈ। ਸੰਤ-ਸਮਾਜ ਨਾਂ ਦੀ ਕਿਸੇ ਸੰਸਥਾ ਨੂੰ ਗੁਰਮਤਿ ਚਿੰਤਨ ਵਿਚ ਮਾਨਤਾ ਪ੍ਰਾਪਤ ਨਹੀਂ ਹੈ। ਸੰਸਥਾ ਨਾ ਹੋਣ ਕਰਕੇ ਸੰਤ ਵਿਚੋਲਾ ਜਾ ਅਧਿਆਤਮਕ ਪ੍ਰਾਪਤੀ ਲਈ ਮਾਧਿਅਮ ਵੀ ਨਹੀਂ ਹੈ ਕਿਉਂਕਿ ਸੰਤ ਤਾਂ ਆਦਰਸ਼ ਹੈ, ਮੰਜ਼ਲ ਹੈ। ਆਦਰਸ਼ ਜਾਂ ਮੰਜ਼ਲ ਵਿਅਕਤੀ ਨਹੀਂ ਹੋ ਸਕਦਾ ਕਿਉਂਕਿ ਵਿਅਕਤੀ ਡੋਲਣਹਾਰ ਵੀ ਹੈ ਅਤੇ ਬਿਨਸਣਹਾਰ ਵੀ ਹੈ। ਸੋ ਸੰਤ ਅਤੇ ਮੰਜ਼ਲ ਇਕ ਅਰਥਾਂ ਵਿਚ ਨਹੀਂ ਵਰਤਣੇ ਚਾਹੀਦੇ। ਇਸ ਵਿਚ ਕੋਈ ਸ਼ੰਕਾ ਹੀ ਨਹੀਂ ਹੈ ਕਿ ਮੰਜ਼ਲ ਵਿਚੋਲਾ ਕਿਵੇਂ ਹੋ ਸਕਦੀ ਹੈ ? ਕੁਝ ਸੰਤ-ਗੁਰੂ ਦਸ ਪਾਤਸ਼ਾਹੀਆਂ ਸਨ ਅਤੇ ਸੰਤ-ਗੁਰੂਆਂ ਦਾ ਹੁਕਮ ਸਿੱਖ ਦੇਹਧਾਰੀ, ਅਗਵਾਈ ਤੋਂ ਵਰਜ ਕੇ, ਸ਼ਬਦ-ਗੁਰੂ ਨਾਲ ਜੋੜਦਾ ਹੈ। ਆਦਰਸ਼ ਰੂਪ ਸੰਤ ਨੂੰ ਬੰਦੇ ਨੇ ਮਨ ਸੌਂਪਣਾ ਹੈ ਅਤੇ

ਸੁਭਾ ਇਹ ਬਨਾਉਣਾ ਹੈ, "ਇਹ ਮਨ ਤੇਰਾ ਭਾਈ"। ਇਸ ਨੂੰ ਲਏ ਜਾ ਰਹੇ ਸ਼ਬਦ ਵਿਚ "ਸੰਤਨ ਕੇ ਪਰਸਾਦੇ" ਕਿਹਾ ਹੋਇਆ ਹੈ। ਸੋ ਸੰਤ ਦਾ ਸਿੱਖ ਪ੍ਰਸੰਗ ਕਾਇਮ ਹੈ ਅਤੇ ਇਸੇ ਪ੍ਰਸੰਗ ਨੂੰ ਇਥੇ ਬਿਆਨ ਕੀਤਾ ਗਿਆ ਹੈ। ਇਹ ਸੱਚ ਅਕਾਲ ਪੁਰਖ ਅਤੇ ਸਿੱਖ ਦੇ ਰਿਸ਼ਤੇ ਨੂੰ ਸਥਾਪਤ ਕਰਦਾ ਹੈ ਅਤੇ ਇਸ ਰਿਸ਼ਤੇ ਵਿਚ ਸੰਤ ਦੇ ਵਰਤਮਾਨ ਪ੍ਰਗਟਾਵੇ ਨੂੰ ਕੋਈ ਸਥਾਨ ਪ੍ਰਾਪਤ ਨਹੀਂ ਹੈ। ਇਹ ਹੁਕਮ ਹੈ ਕਿ ਸੰਤ ਤਾਂ ਗੁਰੂ ਹੈ ਅਤੇ ਇਸ ਨੂੰ ਵਿਅਕਤੀ ਵਿਸ਼ੇਸ਼ ਸਮਝਣ ਦੀ ਗਲਤੀ ਨਹੀਂ ਕਰਨੀ ਚਾਹੀਦੀ :

ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ ॥
ਸੰਤ ਹਮਾਰੀ ਓਟ ਸਤਾਣੀ ਸੰਤ ਹਮਾਹਾ ਗਹਣਾ ॥

ਸੋ ਸਪਸ਼ਟ ਹੋਇਆ ਕਿ ਗੁਰਬਾਣੀ ਵਿਚ ਸਾਧ ਅਤੇ ਸੰਤ ਸ਼ਬਦ ਉਨ੍ਹਾਂ ਗੁਰਮੁਖਾਂ ਲਈ ਵਰਤੇ ਹੋਏ ਹਨ, ਜਿਹੜੇ ਗੁਰਮਤਿ ਅਨੁਸਾਰ ਸ਼ਬਦ-ਸੁਰਤਿ ਵਿਚ ਲਿਵਲੀਨ ਹੋ ਕੇ ਗੁਰੂ ਦੇ ਸਨਮੁਖ ਹੋ ਗਏ ਹਨ। ਕਬੀਰ ਜੀ ਨੇ ਅਜਿਹੇ ਗੁਰਮੁਖਾਂ ਨੂੰ "ਦਾਸੋ ਰੋੜੇ" ਆਖਿਆ ਹੈ। ਵਰਤਮਾਨ ਸਮੇਂ ਵਿਚ ਇਹ ਦੋਵੇਂ ਸ਼ਬਦ ਆਪਣੇ ਅਸਲ ਪ੍ਰਸੰਗ ਵਿਚੋਂ ਉਖੜ ਗਏ ਹਨ ਅਤੇ ਗੁਰਮੁਖ ਰਾਹੀ ਵਾਲੀ ਮਾਨਸਿਕਤਾ ਦੀ ਥਾਂ ਗੁਰੂ ਡੰਮ ਵਾਲੀ ਸੰਤਤਾਤੀ ਦੇ ਉਲਾਰ ਵਿਚ ਅਸਿੱਖ ਬਿਰਤੀ ਦੇ ਲਖਾਇਕ ਹੋ ਗਏ ਹਨ। ਅਜਿਹੇ ਗੁਰੂ ਡੰਮੀਆਂ ਨੂੰ ਵਧੇਰੇ ਸਹਿਯੋਗ ਸਿੱਖ ਸਮਾਜ ਦੇ ਅੰਦਰੋਂ ਹੀ ਪ੍ਰਾਪਤ ਹੋਇਆ ਹੈ। ਉਦਾਹਰਣ ਵਜੋਂ ਇਸਤਰੀ ਵਰਗ ਵਿਚ ਸੰਤਾਂ ਦੀ ਮਾਨਤਾ ਵਧੇਰੇ ਹੈ। ਬਾਹਰੋਂ ਸਿੱਖ ਸਿਆਸਤਦਾਨਾਂ ਨੇ ਆਮ ਕਰਕੇ ਬਾਕੀ ਸਿਆਸਤਦਾਨਾਂ ਨੇ ਖਾਸ ਕਰਕੇ ਸੰਤਾਂ ਰਾਹੀਂ ਡੇਰੇਦਾਰੀ ਨੂੰ ਮਾਨਤਾ ਦੇਣ ਦੀ ਭੂਮਿਕਾ ਨਿਭਾਈ ਹੈ। ਇਸ ਸਿਆਸੀ ਪੈਂਤੜੇ ਨਾਲ ਡੇਰੇਦਾਰੀਆਂ ਸਿੱਖਾਂ ਦੀਆਂ ਮੂਲ ਸੰਸਥਾਵਾਂ ਨਾਲ ਤਨਾਉ ਵਿਚ ਆ ਗਈਆਂ ਹਨ। ਪੰਜਾਬ ਵਿਚ ਸੰਤਾਂ ਦੇ ਡੇਰੇ ਇਸ ਸਮੇਂ ਬਹੁਤ ਚੜ੍ਹਤ ਵਿਚ ਹਨ ਕਿਉਂਕਿ ਬਦੇਸ਼ਾਂ ਵਿਚ ਵਸਦੇ ਸਿੱਖਾਂ ਕੋਲੋਂ ਰਖਿਆਈ ਮਾਇਆ ਨਾਲ ਉਨ੍ਹਾਂ ਨੇ ਤਲਿੱਸਮੀ ਚੁੰਧਿਆਹਟ ਵਿਚ ਆਮ ਸਿੱਖਾਂ ਨੂੰ ਉਲਝਾ ਰਖਿਆ ਹੈ। ਇਸ ਸਥਿਤੀ ਵਿਚ ਸੰਤਾਂ ਨੇ ਇਥੋਂ ਤਕ ਉਲਾਰ ਪ੍ਰਭਾਵ ਪਾ ਲਿਆ ਹੈ ਕਿ ਉਹ ਮੂਲ ਸਿੱਖ ਸੰਸਥਾਵਾਂ ਉਤੇ ਵੀ ਕਬਜ਼ਾ ਕਰਨ ਦੀ ਸੋਚਣ ਲਗ ਪਏ ਹਨ। ਮਰਯਾਦਾ ਬਾਰੇ ਰੋਲ ਘਚੋਲਾ ਚਲਾ ਦਿੱਤਾ ਗਿਆ ਹੈ। ਗੁਟਕਿਆਂ ਦੀ ਛਪਾਈ ਬਾਰੇ ਪ੍ਰਮਾਣਿਕਤਾ ਬਾਰੇ ਸ਼ੰਕੇ ਖੜੇ ਕਰ ਦਿੱਤੇ ਗਏ ਹਨ। ਇਸ ਨਾਲ ਡੇਰੇਦਾਰੀ ਲਗਾਤਾਰ ਸੰਗਤੀ ਸੰਸਥਾਵਾਂ ਨਾਲ ਟਕਰਾਉ ਲਈ ਤਿਆਰ ਹੋ ਰਹੀ ਹੈ। ਪਰ ਓੜਕ ਸੱਚ ਦਾ ਬੋਲਬਾਲਾ ਹੋਣਾ ਹੈ ਅਤੇ ਸੱਚ ਇਹ ਹੈ ਕਿ ਡੇਰਿਆਂ ਰਾਹੀਂ ਫੈਲ ਰਹੀ ਵਿਅਕਤੀਗਤ ਉਤਮਤਾ ਦੀ ਚੌਧਰ, ਸਿੱਖ ਸੰਸਥਾਵਾਂ ਦੀ ਸੰਗਤੀ ਸਰਦਾਰੀ ਦੇ ਮੂਲੋਂ ਵਿਰੋਧ ਵਿਚ ਹੈ। ਇਕ ਵਾਰ ਫਿਰ ਮਹੰਤ-ਪ੍ਰਥਾ, ਸੰਤ-ਮੰਡਲ ਦੇ ਰੂਪ ਵਿਚ ਸਾਹਮਣੇ ਆ ਗਈ ਹੈ। ਇਸ ਨਾਲ ਸਿਝਣ ਲਈ ਸ਼ਬਦ-ਜੁਗਤਿ ਦੀ ਚੇਤਨਾ ਆਮ ਸਿੱਖਾਂ ਤਕ ਪਹੁੰਚਾਏ ਜਾਣ ਨਾਲ ਹੀ, ਗੁਰੂ ਖਾਲਸਾ ਪੰਥ ਨੂੰ ਜਿੱਤ ਨਸੀਬ ਹੋਣੀ ਹੈ। ਇਸ ਵਲੋਂ ਅਵੇਸਲਾਪਨ ਕਿਸੇ ਦੇ ਵੀ ਹਿੱਤ ਵਿਚ ਨਹੀਂ ਹੈ।

ਟ੍ਰੈਕਟ ਨੰ: 477 ਹੇਠ ਲਿਖਿਆਂ ਦੇ ਸਹਿਯੋਗ ਨਾਲ ਛਾਪਿਆ ਗਿਆ।

1. ਸ੍ਰੀ ਗੁਰੂ ਸਿੰਘ ਸਭਾ, ਪਟਿਆਲਾ।
2. ਸ. ਨਰਿੰਦਰ ਸਿੰਘ, ਨਿਰਮਲ ਵਿਹਾਰ, ਨਵੀਂ ਦਿੱਲੀ।
3. ਸ. ਜੁਗਿੰਦਰ ਸਿੰਘ, ਸਰਦਾਰਨੀ ਹਰਜੀਤ ਕੌਰ, ਬੂਟਾ ਸਿੰਘ ਵਾਲਾ, ਪਟਿਆਲਾ।
4. ਸ. ਗੁਰਚਰਨ ਸਿੰਘ ਜੌਲੀ, ਮਹੀਮ, ਬੰਬਈ।
5. ਸ. ਸੁਰਿੰਦਰ ਪਾਲ ਸਿੰਘ ਸੋਨੀ ਅਤੇ ਸਰਦਾਰਨੀ ਕਿਰਨ ਕੌਰ ਨਵੀਂ ਦਿੱਲੀ।

## ਚੰਦਿਆਂ ਦਾ ਵੇਰਵਾ

**ਭਾਰਤ**

| | | |
|---|---|---|
| | ਸਾਲਾਨਾ | 35/- |
| | ਜੀਵਨ ਪ੍ਰਯੰਤ | 350/- |

**ਵਿਦੇਸ਼**

| | | |
|---|---|---|
| | ਜੀਵਨਪ੍ਰਯੰਤ | 1000/- |

ਲੋਕ ਆਵਾਜ਼ ਪ੍ਰਿੰਟਰਜ਼, ਨਜ਼ਦੀਕ ਸੁਨਾਮੀ ਗੇਟ, ਪਟਿਆਲਾ।